੧ ਓ ਸਤਿਗੁਰਪ੍ਰਸਾਦਿ ॥

ਲਹਾ ਦੇਦੇ ਬਾਵਲੇ ਲੈਂਦੇ ਵਡੇ ਨਿਲਜ ।
ਹਾ ਖਡ ਨ ਮਾਵਈ ਤਿਕਲ ਬੰਨੈ ਛਜ ॥

# ਢੋਲ ਦਾ ਪੋਲ

ਅਰਥਾਤ

## ਗੁਰੂਡੰਮ੍ਹ ਖੰਡਨ ... ਤਾਂ

•੭ ਭਾਵ ੯•

ਦੇਹ ਧਾਰੀ ਗੁਰੂ ਦਾ ਖੰਡਨ

× ਜਿਸਨੂੰ ×

ਬਾਬੂ ਤੇਜਾ ਸਿੰਘ ਪਿਨਸ਼ਨਰ ਓਵਰਸੀਅਰ

* ਸੇਵਕ *

"ਪੰਚ ਖਾਲਸਾ ਦੀਵਾਨ"

ਨੇ

ਗੁਰੂ ਖਾਲਸਾ ਜੀ ਦੇ ਵਿਚਾਰ ਲਈ ਛਪਾਯਾ

## —:ਸਮਰਪਣ:--

ਦੇਹਧਾਰੀ ਗੁਰ ਵਿਚਾਰ ਦੇ ਢੋਲ ਦਾ ਪੋਲ ਅਰਥਾਤ ਸੰਤ ਟਹਿਲ ਸਿੰਘ ਜੀ ਕ੍ਰਿਤ "ਦੇਹਧਾਰੀ ਗੁਰੂ ਮੇਂ ਵਿਚਾਰ" ਨਾਮਕ ਪੋਥਕੜੀ ਦਾ "ਮੁਖ ਮਰਦਨ ਬਜਰ" (ਭਾਵ ਉਤ੍ਰ) ਦਾ ਕਾਪੀ ਰਾਈਟ "ਪੰਚ ਖਾਲਸਾ ਦੀਵਾਨ" ਦੀ ਭੇਟਾ ਕੀਤਾ ਜਾਂਦਾ ਹੈ॥

ਫਰੀਦ ਕੋਟ
..ਨਵਰੀ
੧੯੧੩
ਵੀਰਵਾਰ

ਕ੍ਰਿਤਾਨੁਜ—
ਨਰੈਣ ਸਿੰਘ ਗਜਾਨੀ
ਮੁਜੰਗ (ਲਵ ਪੁਰ) ਨਿਵਾਸੀ

---

ਸਰਦਾਰ ਬੁਧਸਿੰਘ (ਪ੍ਰਿੰਟਰ) ਦੇ ਪ੍ਰਬੰਧ ਨਾਲ
ਸ੍ਰੀ ਗੁਰਮਤ ਪ੍ਰੇਸ ਸ੍ਰੀਅਮ੍ਰਿਤਸਰ ਵਿਚ ਛਪਾ॥
ਦੂਜੀਵਾਰ ੨੦੦੦ ਨਵੰਬਰ ੧੯੧੭
ਭੇਟਾ ≡ )॥

੧ ਓ ਸਤਿਗੁਰਪ੍ਰਸਾਦਿ ॥

# +ਭੂਮਿਕਾ+

## ( ਪਹਿਲੀ ਐਡੀਸ਼ਨ ਦੀ )

ਦਾਸ ਨੇ "ਦੇਹ ਧਾਰੀ ਗੁਰੂ ਮੈਂ ਵੀਚਾਰ" ਨਾਮਕ ਦੀ ਪੋਥਕੜੀ ਕ੍ਰਿਤ ਸੰਤ ਦਹਿਲ ਸਿੰਘ ਜੀ ਪੜ੍ਹੀ ਜਿਸਦੀ ਰਚਨਾ ਵੇਖਣ ਤੇ ਤਾਂ ਕਹਤਾ ਦੀ ਲਿਆਕਤ ਵੇਦ ਵਿਆਸ ਜੀ ਨਾਲੋਂ ਕਈ ਦਰਜੇ ਚੜ੍ਹਦੀ ਪ੍ਰਤੀਤ ਹੁੰਦੀ ਹੈ ਅਤੇ ਯੁਗਤੀਆਂ ਵੇਖਕੇ ਤਾਂ ਇਸ ਵਿਚ ਸੰਦੇਹ ਹੀ ਨਹੀਂ ਭਾਸਦਾ ਕਿ ਤਰਕ ਸ਼ਾਸਤ੍ਰ ਦੇ ਕਰਤਾ ਗੌਤਮ ਜੀ ਨੇ ਭੀ ਸ਼ਾਇਦ ਇਨ੍ਹਾਂ ਪਾਸੋਂ ਹੀ ਸਿਖੀਆਂ ਹੋਨ। ਪਾਠਕ ਜੀ! ਇਹ ਉਹੀ ਸੰਤ ਹਨ ਜਿਨ੍ਹਾਂ ਦੀ ਪੰਡਤ ਕਰਤਾਰ ਸਿੰਘ ਜੀ ਲਾਸਾਨੀ ਫਿਲੌਸਫਰ ਨੇ "ਅਨਪੜ੍ਹੇ ਪੰਡਤ ਤੇ ਅਨਪੁਛ ਪੈਂਚ" ਨਾਮਕ ਟ੍ਰੈਕਟ ਵਿਚ ਬਹੁਤਸਾਰੀ ਕਲੀ ਖੋਲ੍ਹੀ ਹੈ ॥

ਅਸਲ ਵਿਚ ਸੰਤ ਜੀ ਨੇ "ਦੇਹਧਾਰੀ ਗੁਰੂ ਮੇਂ ਵਿਚਾਰ" ਪੋਥਕੜੀ "ਖਾਲਸਾਰਹਿਤ ਪ੍ਰਕਾਸ਼" ਨਾਮੇ ਪੰਥ ਦੀ ਪ੍ਰਵਾਨੀਕ ਗ੍ਰੰਥ ਦੀ ਮੁਸ਼ਕਿਲ ਨੰ: ੫ ਦੇ ਫੈਸਲੇ ਨੂੰ ਖੰਡਨ ਕਰਨ ਹਿਤ ਲਿਖੀ ਸੀ, ਪ੍ਰੰਤੂ "ਕੂੜ ਨ ਪੁਜੇ ਸਚ ਨੂੰ ਸੌ ਘਾੜਤ ਘੜੀਐ" ਵਾਕ ਅਨੁਸਾਰ ਪੂਰਨ ਕਿਥੋਂ ਉਤ੍ਰਨ? ਭਾਵੇਂ ਇਨ੍ਹਾਂ ਦੀ ਪੋਥਕੜੀ ਵਿੱਦਵਾਨਾ ਲਈ ਤਾਂ ਕੇਵਲ "ਢੋਲ ਦਾ ਪੋਲ" ਤੇ ਹਾਥੀ ਦਾ ਕਲ-ਬੂਤ ਹੀ ਹੈ ਪਰ ਫਿਰ ਭੀ ਭੋਲ ਭਰਾਵਾਂ ਨੂੰ ਧੋਖੇ ਵਿਚ ਪਾਕੇ "ਗੁਰੂਡੰਮ" ਦੇ ਪ੍ਰਚਾਰ ਨੂੰ ਪ੍ਰੇਰਨਾ ਦੇਣ ਵਾਲੀ ਤੇ ਗੁਰਮਤ ਤੋਂ ਦੁਰਾਡੇ ਲਜਾਨ ਵਾਲੀ ਹੋਨ ਦੇ ਕਾਰਣ ਜਰੂਰੀ ਭਾਸਦਾ ਹੈ, ਜੋ ਇਸਦੇ ਖੰਡਨ ਦਾ ਖੰਡਨ ਕਰਕੇ ਗੁਰੂ ਪੰਥ ਦੇ ਪੇਸ਼ ਕੀਤਾ ਜਾਵੇ, ਤਾਂ ਕਿ ਸੰਤ ਜੀ ਦੇ ਮਗਜ਼ ਵਿਚੋਂ ਗੁਰੂ ਪਣੇ ਦਾ ਮੱਛਰ "ਭੁੱਰ੍ਰ" ਹੋ ਜਾਵੇ ॥

| | |
|---|---|
| ਫਰੀਦਕੋਟ | ਭ੍ਰਿਤਾਨੁਜ–ਨਰੈਣ ਸਿੰਘ |
| ਜਨਵਰੀ ੧੯੧੩ | ਗਜਾਨੀ |
| ਵੀਰਵਾਰ | ਮੁਜੰਗ (ਲਵਪੁਰ) ਨਿਵਾਸੀ |

# —ਭੂਮਿਕਾ—

## ( ਦੂਜੀ ਐਡੀਸ਼ਨ ਦੀ )

ਪਰਮ ਸਤਿਕਾਰ ਜੋਗ ਖਾਲਸਾ ਜੀ !

"ਦੇਹਧਾਰੀ ਗੁਰੂ ਮੇਂ ਵਿਚਾਰ ਗ੍ਰੰਥ ਦਾ ਮੁਖ਼ ਮਰਦਨ ਬੱਜਰ" (ਉੱਤਰ) ਭਾਵ ਦੇਹਧਾਰੀ ਗੁਰੂ ਵਿਚਾਰ ਦੇ ਮੰਡਨ ਦਾ ਖੰਡਨ ਪੜ੍ਹਨ ਤੇ ਇਹ ਪ੍ਰਤੀਤ ਹਯਾ ਜੋ ਪੰਥ ਪਿਆਰੇ ਸ੍ਰੀ ਮਾਨ ਗਜਾਨੀ ਨਰੈਣ ਸਿੰਘ ਜੀ ਦਾ ਇਹ ਪ੍ਰਸ਼ਿਰਮ ਤਦ ਹੀ ਪੂਰਨ ਸਫਲ ਹੋ ਸਕਦਾ ਹੈ ਕਿ ਜੇਕਰ ਇਸ ਕੁਤਰਕਾਂ ਦੇ ਸਮੱਗਰ ਗ੍ਰੰਥ ਨੂੰ ਨਵੀਨ ਰੰਗਣ ਵਿਚ ਰੰਗਿਆ ਜਾਵੇ, ਸੋ ਪੰਚ ਖਾਲਸਾ ਦੀਵਾਨ ਨੂੰ ਗੁਰੂ ਪੰਥ ਪਿਤਾ ਦੀ ਆਗਜਾ ਅਨੁਸਾਰ ਜਰੂਰੀ ਭਾਸਿਆ ਕਿ ਇਸਨੂੰ ਸਹਬ ਅੰਗੋਂ ਪੂਰਨ ਕਰਕੇ ਸੰਬਾਦ ਦੀ ਸ਼ਕਲ ਵਿਚ ਰਚਿਆ ਜਾਵੇ, ਤਾਂਕਿ ਸਾਡੇ ਟਹਿਲ ਹਰੀ ਜੈਸੇ ਤਿਮਰ ਪ੍ਰਚਾਰਕਾਂ ਤੋਂ ਭੋਲੇ ਭਰਾਵਾਂ ਨੂੰ "ਗੁਰੂਡੰਮ" ਦੇ ਖਜਾਲ ਵਲੋਂ ਹਟਾਕੇ ਅਕਾਲੀ ਪੰਥ ਦੇ ਅਕਾਲੀ ਗੁਰੂ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਅਨੁਸਾਰ ਪ੍ਰੇਰਨਾ ਦੇਨ

ਵਾਲੀ ਇਕ ਖਾਸ ਪੁਸਤਕ ਬਨ ਜਾਵੇ, ਕਿਉਂਕਿ ਪਹਿਲੀ ਸ਼ਕਲ ਵਿਚ ਇਹ ਪੰਥ ਲਈ ਪੂਰਨ ਲਾਭਦਾਇਕ ਨਹੀਂ ਹੋ ਸਕਦੀ ਸੀ, ਯਾਂਤੇ ਕਥਨ ਕੀਤੇ ਆਸ਼ੇ ਅਨੁਸਾਰ ਪ੍ਰਸ਼ਨੋਤ੍ਰ ਸ਼ਕਲ ਵਿਚ "ਢੋਲ ਦਾ ਪੋਲ ਅਰਥਾਤ ਗੁਰੂਡੰਮ ਖੰਡਨ" ਪੁਸਤਕ ਤਿਆਰ ਕਰਕੇ ਪੰਥ ਦੇ ਪੇਸ਼ ਕਰਦਾ ਹਾਂ, ਉਮੈਦ ਹੈ ਗੁਣੀ ਜਨ ਪ੍ਰਵਾਨ ਕਰਦੇ ਹੋਏ ਇਸ ਦੀਆਂ ਨਯੂਨਤਾਈਆਂ ਦੱਸਕੇ ਪੰਥਲਈ ਹੋਰ ਭੀ ਲਾਭਦਾਇਕ ਬਨਾਨ ਦਾ ਯਤਨ ਕਰਨਗੇ ॥

ਪੰਚਖੰਡ
੧ ਸਾਵਨ
ਸਾਲ ੪੪੯

ਦਾਸ—
ਹਰਿਪ੍ਰਚੰਡ੪ ਆਤਮਜ
"ਅਕਾਲੀ"

੧ ੴ ਸਤਿਗੁਰਪ੍ਰਸਾਦਿ ॥

# ਮੰਗਲਾ ਚਰਣ

## ਦੋਹਰਾ

ਕਾਰਣ ਕਰਨ ਕਰੀਮ ਪ੍ਰਭ, ਸਭ ਬਿਧ ਜਾਂਕੇ ਹਾਥ। ਦੀਨ ਦਯਾਲ ਕ੍ਰਿਪਾਲ ਕਰ, ਜੋਰ ਨਿਵਾਊਂ ਮਾਥ॥ ੧ ॥

## ਸਿੰਘਾਵਲੋਕਨੀ ਛੰਦ ॥

ਬੇਦੀ ਬੰਸ ਵਤੰਸ ਜਾਹਿ ਭਵ ਕਲ ਹੈ ਛੇਦੀ। ਛੇਦੀ ਹੋਵੈ ਨਾਹਿੰ ਜੋਊ ਸਤਿ ਗੁਰ ਕੋ ਭੇਦੀ। ਭੇਦੀ ਜੜ੍ਹ ਚਿਦ ਗ੍ਰੰਥ ਆਹਿ ਨਹਿੰ ਕਲਿ ਮੈ ਖੇਦੀ । ਖੇਦੀ ਕਾਟਨਹਾਰ ਨਮੋ ਗੁਰੂ ਨਾਨਕ ਬੇਦੀ॥ ੨ ॥ ਲਹਿਣਾ ਆਯੋ ਸਰਣ ਭਯੋ ਜੋ ਜਗ ਮੈ ਗਹਿਣਾ। ਗਹਿਣਾ ਬਨਿਆ

:ਆਪ ਸੇਵਾ ਮੈ ਕੀਨੋ ਰਹਿਣਾ। ਰਹਿਣ
ਤਾਕੀ ਸਰਣ ਜੋਊ ਗੁਰ ਦੂਸਰਬਹਿਣਾ।
ਬਹਿਣਾ ਦੀਨ ਆਪ ਨਮੋ ਗੁਰ ਅੰਗਦ
ਲਹਿਣਾ ॥ ੩ ॥

ਦੋਹਰਾ

ਅਮਰਦਾਸ ਸਤਿਗੁਰੂ ਕੇ, ਚਰਨ ਕਮਲ
ਸਿਰ ਨਾਇ। ਬਿਨੈ ਕਰੋਂ ਕਰ ਜੋਰਕੈ,
ਤੁਮ ਮਮ ਹੋਹੁ ਸਹਾਇ ॥ ੪ ॥

ਸਿੰਘਾਵਲੋਕਨੀ ਛੰਦ ॥

ਪੂਰਨ ਕਰਦ ਆਸ ਸੁਣੇ ਸਭ ਬਿਨਤੀ
ਤੂਰਨ। ਤੂਰਨ ਕੱਟਨ ਪਾਪ ਸਿੱਖ ਫਿਰ
ਨਾਹਿ ਬਿਸੂਰਨ। ਸੂਰਨ ਗੁਰ ਰਾਮ
ਦਾਸ ਕਰੇਂ ਸਭ ਤਮਕੋ ਚੂਰਨ। ਚੂਰਨ
ਚਰਨਾਧੂਰਿ ਮਿਲੇ ਸਰ ਅੰਮ੍ਰਿਤ ਪੂਰਨ
॥ ੫ ॥ਅਰਜਨ ਕਰਦੇ ਆਨ ਪੁੰਜਮਿਲ

ਸੁੰਦਰ ਹਰਜਨ । ਹਰ ਜਨ ਮਿਲਨੈ ਰਾਹ ਦਸੇ ਜੋ ਦੂਤਨ ਵਰਜਨ । ਵਰ ਜਨ ਬਾਣੀ ਮੇਲ ਗ੍ਰੰਥ ਗੁਰ ਕੀਨ ਕਤਰਜਨ । ਤਰਜਨ ਜਾਵੈ ਠੀਕ ਬੰਦੈ ਜੋ ਸਤਿਗੁਰ ਅਰਜਨ ॥ ੬ ॥

ਦੋਹਰਾ

ਖਪਨ ਕੀਓ ਦੁਸ਼ਟਾਨ ਕੋ, ਸੰਤਨ ਦੀਨੋ ਸਾਥ। ਹਰਿਗੋਬਿੰਦ ਗੁਰ ਖਸ਼ਟ ਪਦ, ਅਨੁਜ ਧਰੇ ਹੈ ਮਾਥ ॥ ੭ ॥ ਹਰੀਰਾਇ ਹਰਿਕ੍ਰਿਸ਼ਨ ਗੁਰ, ਤੇਗ਼ ਬਹਾਦੁਰ ਨਾਥ। ਕਰੋਂ ਪ੍ਰਣਾਮ ਮੈਂ ਤਾਹਿੰ ਕੋ, ਧਰ ਧਰਨੀ ਪਰ ਮਾਥ ॥ ੮ ॥

ਸੋਰਠਾ

ਪੰਥ ਖਾਲਸਾ ਫੇਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ। ਮਾਲਕ ਪਾਲਕ ਹੇਰ, ਕਹੋਂ ਨ-

ਮਾਮਿ ਮੈਂ ਤਾਹਿ ਕੇ ॥ ੯ ॥ ਗੁਰੂ ਗ੍ਰੰਥ ਜੀ ਜਾਨ, ਦਸੋਂ ਗੁਰੂ ਇਕ ਰੂਪ ਗੁਰ। ਬਾਣੀ ਉਰ ਮੈਂ ਆਨ, ਨਮੋਂ ਕਰੋਂ ਸੰਗ ਪ੍ਰੇਮ ਕੇ ॥ ੧੦ ॥

ਦੋਹਰਾ

"ਪੰਥ" ਗੁਰੂ ਕੇ ਰੂਪ ਹੈ, ਗੁਰੂ ਖਾਸ ਹੈ "ਪੰਥ"। ਫਤੇ ਬੁਲਾਵੋਂ ਪ੍ਰੇਮ ਸੇ, ਸਹਿਤ "ਸ੍ਰੀ ਗੁਰੂ ਗ੍ਰੰਥ" ॥ ੧੧ ॥ "ਦੇਹਧਾਰੀ ਗੁਰੂ" ਬਿਚਾਰ ਕਾ, "ਖੰਡਨ" ਕਰੋਂ ਬਨਾਇ। ਆਸ਼ੇ ਨਿਜ ਅਨੁਸਾਰ ਹੀ, ਹੇ ਗੁਰ ਮੋਹਿ ਲਿਖਾਇ ॥ ੧੨ । ਗੁਰ ਆਸ਼ੇ ਨੂੰ ਧਾਰ ਉਰ, ਬਾਣੀ ਗੁਰੂ ਸੁਣਾਇ। ਸਤਜ ਅਸਤਜ ਵਿਚਾਰ ਕੇ, ਜਲ ਨਿਕੇਤ ਹਰਿ ਗਾਇ ॥ ੧੩ ॥

ਕਰਤਾ

ੴ ਵਾਹਿਗੁਰੂਜੀਕੀਫ਼ਤਹ ॥

ਪਿਆਰੇ ਖਾਲਸਾ ਜੀ !

ਆਪ ਨੂੰ ਪਤਾ ਹੀ ਹੈ ਜੋ ਸਿਖੀ ਵਿਚ ਸੰਛੇਪ ਕਰਨ ਲਈ ਕਈ ਵੇਰ "ਸਤਿ ਗੁਰੂ" ਪਦ ਨੂੰ ਗੁਰੂ ਕਰਕੇ ਵਰਤਿਆ ਜਾਂਦਾ ਹੈ ਅਤੇ ਅਕਾਲ ਪੁਰਖ ਨੂੰ ਭੀ ਇਹ ਵਿਚਾਰਕੇ ਜੋ ਅਕਾਲ ਪੁਰਖ ਦੀ ਸਿਖਯਾ ਸਤਿ ਹੈ "ਸਤਿਗੁਰੂ" ਪਦ ਨਾਲ ਯਾਦ ਕੀਤਾ ਹੈ। ਅਤੇ ਸਥਾਨ ਭੇਦ ਨਾਲ ਗੁਰੂ ਨਾਨਕ ਦਵ ਜੀ ਦੇ ਦਸੋਂ ਸਰੂਪ (ਜੋ ਨਿਰੋਲ ਸਿਖੀ ਮਾਰਗ ਦੇ ਪ੍ਰਗਟ ਕਰਨ ਵਾਲੇ ਹੋਏ ਹਨ) ਦੇ ਪਵਿਤ੍ਰ ਨਾਮ ਨਾਲ ਵੀ ਗੁਰੂ ਅਥਵਾ

ਸਤਿਗੁਰੂ ਅਤੇ ਅਕਾਲ ਪੁਰਖ ਲਈ ਭੀ ਇਹੋ ਪਦ ਵਰਤੇ ਜਾਂਦੇ ਹਨ। ਇਥੇ ਸ਼ਾਇਦ ਆਪ ਸ਼ੰਕਾ ਕਰੋਗੇ ਜੋ "ਧਰਮ ਦੇ ਅਸੂਲਾਂ ਨੂੰ ਦੱਸਣ ਵਾਲੇ ਗੁਰੂ ਸਾਹਿਬਾਨ ਅਤੇ ਈਸ਼੍ਵਰ ਪਰਮਾਤਮਾ" ਦੋਨੋ ਹੀ ਸਿਖੀ ਮਾਰਗ ਵਿਚ ਗੁਰੂ ਅਤੇ ਸਤਿਗੁਰੂ ਪਦਾਂ ਨਾਲ ਬੁਲਾਏ ਜਾਂਦੇ ਹਨ (ਕੇਵਲ ਅਸਥਾਨ ਭੇਦ ਹੈ) ਸੋ ਕੀ ਈਸ਼੍ਵਰ ਪ੍ਰਮਾਤਮਾ ਅਤੇ ਗੁਰੂ ਸਾਹਿਬ ਅਭੇਦ ਹਨ ?

ਬੇਸ਼ਕ! ਕਿਉਂਕਿ "ਗੁਰਪ੍ਰਮੇਸਰ ਭੇਦ ਨ" ਅਤੇ ਖਾਲਸਾ ਧਰਮ ਵਿਚ ਦਸਾਂ ਗੁਰੂ ਸਾਹਿਬਾਂ ਪਸਚਾਤ ਸਿਖ੍ਯਾ ਨੂੰ ਮੁਖ ਰਖਨ ਵਾਸਤੇ "ਦਸੋ ਸਤਿਗੁਰਾਂ ਦੇ ਸਰੂਪ ਸ੍ਰੀਗੁਰੂ ਗ੍ਰੰਥਸਾਹਿਬ ਜੀ ਖਾਲਸਾ ਜੀ

ਦੇ ਸਚੇ ਗੁਰੂ ਹੈਨ'' ਭਾਵੇਂ "ਸਿਖੀ ਸਿਖਿ ਆ ਗੁਰ ਵੀਚਾਰ, ਪੁਨਃ "ਗੁਰ ਬਿਨ ਕੋਇ ਨ ਉਤਰਸਿ ਪਾਰਿ'' ਆਦਿਕ ਗੁਰ ਸਬਦਾਂ ਦੇ ਉਲਟੇ ਪੁਲਟੇ ਅਰਥ ਦਸ ਕੇ ਕਈਕ "ਗੁਰੂ" ਪਦ ਦੇ ਚਾਹਵਾਨ ਅਪਨੇ ਆਪ ਨੂੰ ਗੁਰੂ ਕਹਾਉਂਦੇ ਹਨ ਅਤੇ ਸਾਡੇ ਗੁਰਮਤਿ ਤੋਂ ਅਗਿਜਾਤ ਭਰਾ ਉਕਤ ਪ੍ਰਾਣੀਆਂ ਨੂੰ ਗੁਰੂ ਮੰਨਕੇ ਪੂਜਨ ਕਰਦੇ ਹਨ । ਪ੍ਰੰਤੂ ਵਿਚਾਰਨ ਤੇ ਪਤਾ ਲਗਦਾ ਹੈ ਜੋ "ਹੋਮੈਂ" ਦੇ ਵਧਾਉਨ ਵਾਲੇ ਕਈਕ ਪੁਰਸ਼ਾਂ ਨੇ ਗੁਰੂ ਪਦਵੀ ਅਪਣੇ ਨਾਮ ਨਾਲ ਲਾਕੇ ਧਰਮ ਦੀ ਵਿਰੋਧਤਾ ਉਤਪੰਨ ਕਰਨ ਪਰ ਇਸ ਗਲਦੇ ਦੂਰ ਕਰਨ ਲਈ ਦਸਮ ਗੁਰੂ ਜੀ ਨੂੰ ਖਾਲਸਾ ਜੀ ਪ੍ਰਤਿ ਅਪਨੇ

ਸਚਖੰਡ ਚਲਾਣੇਸਮੇ ਹੁਕਮਦੇਣਾਪਿਆ ਜੋ 'ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ" ਸਭ ਸਿਖਨ ਕੋ ਹੁਕਮ ਹੈ "ਗੁਰੂ" ਮਾਨੀਓ ਗ੍ਰੰਥ" ਸੋ ਸਤਿਗੁਰਾਂਦੇ ਵਾਕ ਅਨੁਸਾਰ ਖਾਲਸੇਜੀ ਦੇ ਸਦੀਵੀ ਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀਤੋਂ ਲੈਕ-ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਕ ਦਸੋ ਗੁਰੂ ਇਕ ਰੂਪ ਹੋਨ ਪਰ ਦਸੋ ਸਤਿਗੁਰਾਂ ਦੇ ਸਰੂਪ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਖਾਲਸਾ ਜੀ ਦੇ ਸੱਚੇ ਗੁਰੂ ਹੋਨ ਔਰ ਖਾਲਸਾ ਧਰਮਦੇ ਪ੍ਰੋਹਤ ਸ੍ਰੀਗੁਰੂ ਗ੍ਰੰਥ ਸਾਹਿਬ ਜੀਦੀ ਤਾਬਿਆ "ਪੰਚ ਖਾਲਸਾ" ਗੁਰੂ ਸਰੂਪ ਹੈ ਜਿਸ ਦ੍ਵਾਰਾ ( ਅੰਮ੍ਰਿਤ ਛਕਣ ਸਮੇ )

ਗੁਰ ਮੰਤ੍ਰ (ਨਾਮ) "ਵਾਹਿਗੁਰੂ" ਦਾ ਧਾਰਨ ਕਰਨਾ ਜਰੂਰੀ ਹੈ। ਪ੍ਰੰਤੂ ਉਪਰ ਕਥਨ ਕੀਤੀ ਹੋਈ ਵਾਰਤਾਲਾਪ ਗੁਰ ਮਤ ਦੇ ਭਾਵ ਨੂੰ ਨ ਸਮਝਨ ਵਾਲੇ ਤੇ ਗੁਰੂ ਕਹਾਉਣ ਦੇ ਚਾਹਵਾਨ ਬਹੁਤ ਸਾਰੇ ਸਾਡੇ ਟਹਿਲ ਹਰੀ ਜੈਸੇ ਗੁਰਮਤ ਤੋਂ ਅਗਯਾਤ ਤਿਮਰ ਪ੍ਰਚਾਰਕ ਭਰਾ ਜੀ ਇਸਤਰਾਂ ਦਾ ਦਾਵਾ ਕਰਦੇ ਹਨ ਕਿ-

"ਮਾਨਸੀ ਦੇਹੀ" (ਮਿ ਸਾਰੀ ਜੀਵ ਨੂੰ ਦਸਮੇਸ ਜੀ ਪਸਚਾਤ ਕਿਉਂ ਗੁਰੂਪਦਵੀ ਨਹੀਂ ਦਿਤੀਜਾਂਦੀ ? ਜਦੋਂ ਦੇਹਧਾਰੀ ਗੁਰੂ ਬਿਨਾਂ ਸੰਸਾਰ ਤੋਂ ਪਾਰ ਨਿਸ ਤਾਰਾ ਹੋਨਾ ਅਸੰਭਵ ਹੈ ॥ ਪੁਨਃ-

"ਗੁਰ ਕੀ ਮੂਰਤਿ" ਤੇ "ਗੁਰ ਕੇ ਚਰਨੋ" ਕਾ ਰਿਦੈ ਭੀਤਰ ਧਾਰਨ ਕਰਨ ਲਈ ਗੁਰੂ ਜੀ ਦਾ ਸਾਫ ਹੁਕਮ ਹੈ :--

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰ ਮਨੁ ਮਾਨ ॥

ਗੁਰ ਕੇ ਚਰਨ ਰਿਦੈ ਲੈ ਧਾਰਉ ।
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥ ੧ ॥
ਮਤ ਕੋ ਭਰਮਿ ਭੂਲੈ ਸੰਸਾਰਿ ॥
ਗੁਰ ਬਿਨ ਕੋਇ ਨ ਉਤਰਸਿ ਪਾਰਿ ॥੧॥ਰਹਾਉ।
ਭੂਲੇ ਕਉ ਗੁਰਿ ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥
ਗੁਰ ਪੂਰੇ ਕੀ ਬੇਅੰਤ ਵਡਾਈ ॥ ॥
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥
ਅੰਧਕਾਰ ਮਹਿ ਭਇਆ ਪ੍ਰਗਾਸ ॥
ਜਿਨਿ ਕੀਆ ਸੋ ਗੁਰ ਤੇ ਜਾਨਿਆ ॥
ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥ ੩ ॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥
ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥
(ਗੋਂਡ ਮਹਲਾ ੫)

**ਅਕਾਲੀ---ਤਿਮਰ ਪ੍ਰਚਾਰਕ ਜੀ !**
**ਕ੍ਰਿਪਾ ਕਰਕੇ ਇਸ ਸ਼ਬਦ ਦੇ ਅਰਥ ਤਾਂ**

ਰਤਾ ਵਿਚਾਰੋ ਤੇ ਆਪ 'ਗੁਰ ਕੀ ਮੂਰਤਿ' ਅਤੇ 'ਗੁਰਕੇ ਚਰਨ' ਆਦਿ ਪਦਾਂ ਤੋਂ ਕਿਸਤਰਾਂ ਦੇਹ ਦਾ ਨਰੂਪਨਾ ਸਾਬਤ ਕਰਦੇਹੋ। ਭਾਸਦਾਹੈ ਜੋਆ ਪਇਨਾਂਪਦਾਂ ਦੇ ਅਸਲੀ ਅਰਥਾਂ ਤੋਂ ਭੀ ਅਗਜਾਤ ਹੋ ਕੇਵਲ 'ਗੁਰ ਕੀ ਮੂਰਤਿ ਤੇ ਗੁਰ ਕੇ ਚਰਨ' ਆਦਿ ਪਦਾਂਨੂੰ ਹੀ ਪਕੜਕੇ 'ਦੇਹ ਨੂੰ ਗੁਰੂ' ਬਨਾਉਂਦੇ ਹੋ ॥

ਲਓ ਹੁਣ ਵਿਚਾਰਸਹਿਤ ਅਰਥ ਸੁਨੋ!

## ਗੁਰ ਕੀ ਮੂਰਤਿ

ਇਸ ਵਾਕ ਵਿਚ 'ਗੁਰ' 'ਕੀ' ਅਤੇ 'ਮੂਰਤਿ' ਤਿੰਨ ਪਦ ਹਨ ਜਿਨ੍ਹਾਂ ਵਿਚੋਂ 'ਗੁਰ' ਅਤੇ 'ਮੂਰਤਿ' ਦੋਵੇਂ ਸੰਗਯਾ ਵਾਚਕ ਸ਼ਬਦ ਹਨ ਅਤੇ 'ਕੀ' ਪਦ

ਅਵਯ ਹੈ ਯਾਂਤੇ ਕੇਵਲ ਗੁਰ ਤੇ ਮੂਰਤਿ ਦੋਹਾਂ ਪਦਾਂ ਦਾ ਹੀ ਵਖੋ ਵਖ ਨਿਰਣਾ ਕਰਨਾ ਜਰੂਰੀ ਭਾਸਦਾ ਹੈ ॥

## ਗੁਰ

ਅਗਯਾਨ ਬਿਨਾਸਕ ਸਤਯ ਧਰਮ ਉਪਦੇਸ਼ਾ ਦਾ ਨਾਮ ਗੁਰੂ ਹੈ, ਪਰ ਏਸ ਗੁਰੂ ਪਦ ਦੀ ਰੂਝੀ ਸ਼ਕਤੀ ਗੁਰੂ ਨਾਨਕ ਜੀ ਵਿਚ ਹੀ ਹੈ ਕਿਉਂਕਿ ਸਤਿ ਗੁਰੂ ਨਾਨਕ ਦੇਵਜੀ ਨੂੰ ਸੰਸਾਰਦੇ ਉ-ਧਾਰ ਨਮਿਤ ਅਕਾਲ ਪੁਰਖ ਵੱਲੋਂ ਇਹ ਪਦਵੀ ਮਿਲੀ ਹੈ ਸੋ ਗੁਰੂ ਜੀ ਨੇ ਗੁਰੂ ਬਾਬਤ ਇਸਤਰਾਂ ਲਿਖਿਆ ਹੈਃ---

ਗਉੜੀ ਬਾਵਨ ਅਖਰੀ ਮ:੫

॥ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ ਅਗਿਆਨ

ਭੰਜਨ ਗੁਰਦੇਵ ਬੰਧਿਪਸਹੋਦਰਾ । ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰ ਦੇਵ ਮੰਤ ਨਿਰੋਧਰਾ ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ । ਗੁਰਦੇਵ ਤੀਰਥ ਅੰਮ੍ਰਿਤ ਸਰੋਵਰੁ ਗੁਰਗਿਆਨੁ ਮਜਨੁ ਅਪਰੰਪਰਾ । ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰ ਦੇਵ ਪਤਿਤ ਪਵਿਤੁ ਕਰਾ ॥ ਗੁਰ ਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ । ਗੁਰ ਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰ ਪਾਰਬ੍ਰਹਮ ਪਰਮੇਸੁਰੁ ਗੁਰਦੇਵ ਨਾਨਕ ਹਰਿ ਨਮਸ ਕਰਾ । ੧ ॥

ਜੈਤਸਰੀ ਵਾਰ ਮਹਲਾ ੫

ਗੁਰ ਗੋਬਿੰਦ ਗੋਪਾਲ ਗੁਰੁ ਗੁਰੁ ਪੂਰਨ ਨਾਰਾਇਣਹ ॥ ਗੁਰ ਦਇਆਲ ਸਮਰਥ ਗੁਰੁ ਗੁਰ ਨਾਨਕ ਪਤਿਤ ਉਧਾਰਣਹ ॥

ਭਾਈ ਗੁਰਦਾਸ ਜੀ ਵਾਰ ੨੩

ਸਾਸਤ੍ਰ ਵੇਦ ਪੁਰਾਨ ਸਭ ਸੁਣ ਸੁਣ ਆਖਣ ਆਖ ਸੁਣਾਵਹਿ । ਰਾਗ ਨਾਦ ਸੰਗੀਤ ਲਖ ਅਨਹਦ ਧੁਨਿ ਸੁਣ ਸੁਣ ਗੁਣ ਗਾਵਹਿੰ । ਸੇਸਨਾਗ ਲਖ ਲੋਮਸਾ ਅਬਗਤਿ ਗਤਿ ਅੰਤਰ ਲਿਵ ਲਾਵਹਿੰ ।

ਬ੍ਰਹਮੇ ਬਿਸਨ ਮਹੇਸ ਲਖ ਗਯਾਨ ਧਿਆਨ ਤਿਲ ਅੰਤ ਨ ਪਾਵਹਿੰ। ਦੇਵੀ ਦੇਵ ਸਰੇਂਵਦੇ ਅਲਖ ਅਭੇਵ ਨ ਸੇਵ ਪੁਜਾਵਹਿੰ। ਗੋਰਖ ਨਾਥ ਮਛੇਂਦ੍ਰ ਲਖਿ ਸਾਧਿਕ ਸਿਧ ਨੇਤਿ ਕਰ ਧਿਆਵਹਿੰ। ਚਰਨ ਕਮਲ 'ਗੁਰ ਅਗਮ' ਅਲਾਵਹਿੰ ॥੨੧॥

**ਗੁਰੂ ਤੇ ਸਤਿਗੁਰੂ ਇਹ ਦੋਵੇਂ ਪਦ ਪੂਜ੍ਯ ਵਾਚੀ ਹਨ, ਅਤੇ ਗੁਰੂ ਜੀ ਨੇ ਇਨਾਂ ਦੋਹਾਂ ਸ਼ਬਦਾਂ ਨੂੰ ਇਕੋ ਜਿਹਾ ਤੇ ਇਕੋ ਅਸਥਾਨੀ ਬਹੁਤਾ ਵਰਤਿਆ ਹੈ, ਪਰ ਕਈਇਕ ਜਗਾ ਤੇ ਗੁਰੂ ਦਾ ਅਰਥ ਹੋਰ ਭੀ ਹੁੰਦਾ ਹੈ, ਇਸ ਲਈ ਸਤਿਗੁਰੂ ਨਾਮਦੇ ਵਾਕ ਭੀ ਦਸਦਾ ਹਾਂ:—**

ਗਉੜੀ ਮਹਲਾ ੪

ਜਿਸੁ ਮਿਲਿਐ ਮਨ ਹੋਇ ਅਨੰਦ ਸੋ ਸਤਿਗੁਰ ਕਹੀਐ ॥ ਮਨਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦ ਲਹੀਐ ॥

ਭਾਈ ਗੁਰਦਾਸ ਜੀ–ਕਬਿਤ

ਸਤਿਗੁਰ ਸੱਤ ਸਤਿਗੁਰਮਤਿ ਸਤਿ ਰਿਦੈ ਦੁਤੀਆ ਨਾ ਭਾਉ ਤ੍ਰਿਗਨ ਅਤੀਤ ਹੈਂ । ਪੂਰਨ ਬ੍ਰਹਮ ਗੁਰ ਪੂਰਨ ਸਰਬ ਮਈ ਏਕ ਹੀ ਅਨੇਕ ਮੇਕ ਸਕਲ ਕੇ ਮੀਤ ਹੈਂ । ਨਿਰਵੈਰ ਨਿਰਲੇਪ ਨਿਰਾ-ਧਾਰ ਨਿਰਾਲੰਬ ਨਿਰੰਕਾਰ ਨਿਰਬਿਕਾਰ ਨਿਹਚਲ ਚੀਤ ਹੈ। ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰ ਨਿਰਮੋਹ ਨਿਰਭੇਦ ਅਛਲ ਅਜੀਤਹੈਂ॥

ਇਤਯਾਦਿਕ ਅਨੇਕਾਂ ਸਬਦਾਂ ਵਿਚ ਗੁਰੂ ਤੇ ਸਤਗੁਰੂ ਦੀਆਂ ਸਿਫਤਾਂ ਲਿ-ਖੀਆਂ ਹਨ ਜਿਨ੍ਹਾਂ ਨੂੰ ਪੜ੍ਹਕੇ ਨਿਰ ਸੰਦੇਹ ਇਹ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਸਿਫਤਾਂ ਵਾਲਾ ਕੇਵਲ ਗੁਰੂ ਨਾਨਕ ਹੀ 'ਗੁਰੂ' ਹੈ, ਤੇ ਇਸੇ ਗੱਲ ਦੀ ਸਿਧੀ ਲਈ ਗੁਰੂ ਰਾਮਦਾਸ ਜੀ ਇਹ ਉਚਾਰਨ ਕੀਤਾ ਹੈਃ–

ਵਾਰ ਵਡਹੰਸ ਮਹਲਾ ੪

ਧਨ ਧਨ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨ
ਵੈਰੀ ਮਿਤ੍ਰ ਹਮ ਕਉ ਸਭ ਸਮ ਦ੍ਰਿਸਟਿ
ਦਿਖਾਈ ॥

ਵਾਰ ਰਾਮਕਲੀ ਮਹਲਾ ੫

ਸਤਿਗੁਰ ਨਿਰਵੈਰ ਪੁਤ੍ਰ ਸਤ੍ਰ ਸਮਾਨੇ
ਅਉਗੁਣ ਕਟੇ ਕਰੈ ਸੁਧ ਦੇਹਾ ।

ਇਨ੍ਹਾਂ ਵਾਕਾਂ ਦੇ ਭਾਵ ਅਨੁਸਾਰ ਸਤਿਗੁਰੂ ਗੁਰੂ ਨਾਨਕ ਦੇਵ ਜੀ ਹੀ ਗੁਰੂ ਸਿਧ ਹੁੰਦੇ ਹਨ ਅਤੇ ਇਨਾਂ ਤੋਂ ਬਿਨਾਂ ਹੋਰ ਕੋਈ ਗੁਰੂ ਹੋ ਹੀ ਨਹੀਂ ਸਕਦਾ ।

ਅਜਕਲ ਇਹ ਭੀ ਆਮ ਪ੍ਰਚਲਤ ਦੇਖੀਦਾ ਹੈ ਕਿ ਜਦ ਕੋਈ ਪੁਰਸ਼ ਕਾਲੇ, ਭਗਵੇ, ਚਿਟੇ ਯਾ ਰੰਗ ਬਰੰਗੀਆਂ ਟਾਕੀਆਂ ਜੋੜਕੇ ਕਪੜੇ ਪਾਕੇ ਯਾ ਕੋਈ

ਹੋਰ ਉਲਟ ਪੁਲਟ ਬਾਣਾ ਪੈਹਰ ਅ-
ਥਵਾ ਕੋਈ ਹੋਰ ਅਨੋਖੀ ਸ਼ਕਲਬਨਾਕੇ
ਦਰਦਰ ਯਾ ਦੇਸ ਬਦੇਸ ਫਿਰਨ ਲਗ
ਜਾਂਦਾ ਹੈ ਤਦ ਉਸਨੂੰ ਲੋਗ ਅਕਸਰ
ਸੰਤ, ਸਾਧ, ਭਗਤ, ਪੂਰਨ ਪੁਰਖ,
ਸਤਿਗੁਰੂ, ਆਦਿ ਨਾਮ ਤੋਂ ਬੁਲਾਨ
ਲਗ ਜਾਂਦੇ ਹਨ। ਪਰ ਵਿਚਾਰ ਦਸਦੀ
ਹੈ ਕਿ:--

"ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨ ਨ ਕੀਨੋ ਰੋਸ। ਕਾਜ ਉਆ ਕੋ ਲੇ ਸਵਾਰਿਓ ਤਿਲ ਨ ਦੀਨੋ ਦੋਸ॥ ਮਾਰੂ ਮ: ੫

ਪੁਨਾ-"ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ"॥ ਮਾਝ ਮ: ੫

ਪੁਨਾ-"ਸਾਧ ਕੈ ਸੰਗਿ ਮੁਖ ਊਜਲ ਹੋਤ। ਸਾਧ ਸੰਗਿ ਮਲ ਸਗਲੀ ਖੋਤ"॥

ਅਸਟਪਦੀ ਗਉੜੀ ਸੁਖਮਨੀ ਮ: ੫

ਪੁਨਾ-ਮੰਤ੍ਰੰ ਰਾਮ ਰਾਮ ਨਾਮੰ ਧਯਾਨੰ ਸਰ

ਬਤ੍ਰ ਪੂਰਨਹ ॥ ਗਜਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰ ਵੈਰਣਹ । ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥ ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ । ਉਪਦੇਸੰ ਸਮ ਮਿਤ੍ਰ ਸਤ੍ਰਹ, ਭਗਵੰਤ ਭਗਤਿ ਭਾਵਨੀ ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤਜਾਗਿ ਸਗਲ ਰੇਣੁਕਹ ॥ ਖਟ ਲਖਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥

ਸਿਮ੍ਰਿਤੀ ਮਃ ੫

ਪੁਨਾ—ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ॥ ਆਸਾ ਮਃ ੪

ਪੁਨਾ—ਸੋਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥

ਪੁਨਾ—ਪੂਰਨ ਪੁਰਖੁ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਆਸਾ ਮਃ ੫

ਪੁਨਾ—ਸਤਿਪੁਰਖੁ ਜਿਨਿ ਜਾਨਿਆ ਸਤਿਗੁਰ ਤਿਸਕਾ ਨਾਉ ॥ ਗੁਰ ਵਾਕ ਸੁਖਮਨੀ ਮਃ ੫

ਪੁਨਾ—ਸੋਈ ਸਤਿਗੁਰੁ ਪੁਰਖੁ ਹੈ ਜਿਨ ਪੰਜੇ ਦੂਤ ਕੀਤੇ ਵਸਿ ਛਿਕੇ ॥

ਪੁਨਾ—ਗੁਰਮੁਖਿ ਵੈਰ ਵਿਰੋਧ ਗਵਾਵੈ ।

ਗੁਰਮੁਖਿ ਸਗਲੀ ਗਣਤ ਮਿਟਾਵੈ ॥

ਪੁਨਾ–ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।

ਪੁਨਾ–ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥ ਗੁਰਮੁਖਿ ਕਲਿ ਵਿਚ ਪ੍ਰਗਟ ਹੋਆ ॥

ਪੁਨਾ–ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ ॥

(ਭਾਈ ਗੁਰਦਾਸ) ਆਦਿਕ

ਸ਼ਬਦਾਂ ਤੋਂ ਨਿਰਸੰਦੇਹ ਸਾਬਤ ਹੈ ਜੋ ਗੁਰਮਤ ਕਸਵੱਟੀ ਦ੍ਵਾਰਾ ਉਤਲੇ ਸਾਧ, ਸੰਤ, ਸਤਿਗੁਰੂ, ਸਤਿਪੁਰਖ, ਪੂਰਨ ਪੁਰਖ ਆਦਿ ਸਭੇ ਪਦ ਸ੍ਰੀ ਗੁਰੂ ਨਾਨਕ ਦੇਵ (ਤੇ ਉਨ੍ਹਾਂ ਦੇ ਦਸੋਂ ਸਰੂਪ) ਲਈ ਵਰਤੇ ਗਏ ਹਨ, ਇਸ ਕਰਕੇ ਇਨ੍ਹਾਂ ਤੋਂ ਭਿੰਨ ਦੂਜੇ ਦੇਹਧਾਰੀ ਪੁਰਸ਼ਾਂ ਲਈ ਵਰਤਨੇ ਸਖਤ ਮਨ ਮਤ ਹੈ ॥

# ਗੁਰੂ ਦਾ ਗੁਰਤ੍ਵ (ਗੁਰੂਪਣਾ)

ਇਸ ਗੱਲ ਦੇ ਮੰਨਣ ਵਿਚ ਤਾਂ ਕਿਸੇ ਨੂੰ ਭੀ ਸੰਦੇਹ ਨਹੀਂ ਹੋਵੇਗਾ ਕਿ ਗੁਰੂ ਨਾਨਕ ਜੀ ਹੀ ਸੰਤ ਯਾ ਗੁਰੂ ਹਨ, ਪਰ ਵਿਚਾਰਨ ਦੀ ਇਹ ਗੱਲ ਹੈ ਕਿ ਗੁਰੂ ਨਾਨਕ ਜੀ ਵਿਚ ਗੁਰੂਪਣਾ (ਜਿਸ ਕਰਕੇ ਉਨ੍ਹਾਂ ਨੂੰ ਗੁਰੂ ਕਿਹਾ ਜਾਂਦਾ ਹੈ) ਕੀ ਸੀ ?

ਇਸ ਪ੍ਰਸ਼ਨ ਨੂੰ ਜੇਕਰ ਚੰਗੀ ਗਹੁ ਨਾਲ ਦੇਖੀਏ ਤਾਂ ਸਿਧ ਹੁੰਦਾ ਹੈ ਕਿ ਗੁਰੂ ਜੀ ਵਿਚ ਗੁਰੂਪਣੇ ਦੀ ਇਕ ਖਾਸ ਸ਼ਕਤੀ ਸੀ, ਜਿਸ ਸ਼ਕਤੀ ਦੇ ਹੋਨ ਕਰਕੇ ਉਨ੍ਹਾਂ ਨੂੰ ਗੁਰੂ ਕਿਹਾ ਜਾਂਦਾ ਹੈ, ਅਤੇ ਜਦ ਓਹੀ ਸ਼ਕਤੀ ਸ੍ਰੀ ਲਹਿਣਾ

ਜੀ ਵਿਚ ਆਈ ਤਾਂ ਉਨ੍ਹਾਂ ਦਾ ਨਾਮ ਹੀ ਸ੍ਰੀਗੁਰੂ ਅੰਗਦ ਦੇਵ ਜੀ ਹੋਗਿਆ। ਇਕੁਰ ਹੀ ਸਾਰੇ ਸਤਿਗੁਰਾਂ ਬਾਬਤ ਸਮਝ ਲੈਣਾ ॥

## ਗੁਰ ਸ਼ਕਤੀ

"ਸ਼ਕਤੀ" ਪਦ ਦੇ ਅਰਥ ਤਾਂ ਕਿੰਨੇ ਹੀ ਹਨ ਪਰ ਅਸਲ ਇਸਦਾ ਅਰਥ ਏਹ ਹੈ ਕਿ 'ਸ੍ਵੈਬਲ' ਅਰਥਾਤ ਉਹ ਆਪਨਾ ਬਲ ਜੋ ਹੋਰ ਕਿਸੇ ਵਿਚ ਨਾ ਹੋਵੇ ਜਿਸ ਤਰਾਂ ਦਾਹ ਸ਼ਕਤੀ ਅਗ ਵਿਚ ਆਪਨਾ ਬਲ ਹੈ, ਇਹ ਬਲ ਅੱਗ ਤੋਂ ਬਿਨਾਂ ਹੋਰ ਕਿਸੇ ਵਿਚ ਨਹੀਂ ਹੋ ਸਕਦਾ। ਇਥੇ ਕੋਈ ਏਹ ਸ਼ੰਕਾ ਨਾ ਕਰ ਲਵੇ ਕਿ ਲੁਹਾਰ ਦੀ

ਸੰਨ੍ਹੀ ਭੀ ਤਾਂ ਸਾੜ ਦੇਣ ਨੂੰ ਸਮਰਥ ਹੈ ਤਾਂ ਕੀ ਉਹ ਅੱਗ ਹੈ ? ਹਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਓਹ ਅੱਗ ਹੈ, ਕਿਉਂਕਿ ਅੱਗ ਦੀ ਸ਼ਕਤੀ ਨੂੰ ਲੈਕੇ ਸੰਨ੍ਹੀ ਸਾੜਨ ਲਈ ਸਮਰਥ ਹੋਈ ਹੈ, ਜੇਕਰ ਓਹ ਅੱਗ ਦੀ ਦਾਹ ਸ਼ਕਤੀ ਨਾ ਗ੍ਰਹਣ ਕਰਦੀ ਤਾਂ ਕਦੇਭੀ ਸਾੜਨ ਦੀ ਸਮਰਥਾਵਾਨ ਨਾ ਹੁੰਦੀ, ਅਤੇ ਉਸ ਅੱਗ ਦੀ ਦਾਹ ਸ਼ਕਤੀ ਦਾ ਨਾਮ ਹੀ ਅੱਗ ਹੈ, ਉਸਤੋਂ ਬਿਨਾ ਅੱਗ ਹੋਰ ਕੋਈ ਨਹੀਂ। ਇਸੇ ਵਾਸਤੇ ਗੁਰੂ ਜੀ ਨੇ ਇਹ ਲਿਖਿਆ ਹੈ ਕਿ "ਸਗਲ ਬਨਸਪਤਿ ਮਹਿ ਬੈਸੰਤਰਿ" ਭਾਵ ਬੈਸੰਤਰ ਪਦ ਦਾਹ ਸ਼ਕਤੀ ਦਾ ਵਾਚਕ ਹੈ ਅਰਥਾਤ ਸਾਰੀਆਂ ਲਕੜਾਂ ਵਿਚ

ਦਾਹ ਸ਼ਕਤੀ ( ਅੱਗ ) ਹੈ। ਇਸਤਰਾਂ ਗੁਰੂ ਦੇ "ਸ੍ਵੈਬਲ" ਦਾ ਨਾਮ ਗੁਰ ਸ਼ਕਤੀ ਹੈ, ਅਤੇ ਗੁਰੂ ਦਾ ਸ੍ਵੈਬਲ ਅਨੁਭਵ ਹੈ, ਅਰਥਾਤ ਗੁਰੂ ਦਾ ਅਨੁ-ਭਵ ਗੁਰ ਸ਼ਕਤੀ ਹੈ, ਅਤੇ ਉਸੇ ਅਨੁ-ਭਵ ਦਾ ਨਾਮ ਗੁਰਬਾਣੀ ਵਿਚ ਰਤਨ, ਬਾਣੀ, ਸਬਦ ਆਦਿਕ ਉਚਾਰਨ ਕੀਤਾ ਹੈ, ਯਥਾ—

ਵਾਰ ਵਡਹੰਸ ਮਹਲਾ ੩

"ਰਤਨ" ਗੁਰੂ ਕਾ ਸਬਦ ਹੈ ਬੂਝੈ ਬੂਝਨਹਾਰ ॥

ਤਿਲੰਗ ਮਹਲਾ ੧

ਜੈਸੀ ਮੈ ਆਵੈ ਖਸਮਕੀ "ਬਾਣੀ" ਤੈਸੜਾ ਕਰੀ ਗਿਆਨ ਵੇ ਲਾਲੋ ॥

ਨਟ ਅਸਟਪਦੀਆ ਮਹਲਾ ੪

"ਬਾਣੀ ਗੁਰੂ" ਗੁਰੂ ਹੈ "ਬਾਣੀ" ਵਿਚ ਬਾਣੀ ਅੰਮ੍ਰਿਤ ਸਾਰੇ ॥

ਇਤਯਾਦਿਕ ਵਾਕਾਂ ਤੋਂ ਪ੍ਰਤੀਤ ਹੁੰਦਾ

ਹੈ ਕਿ ਗੁਰੂ ਦੇ ਅਨੁਭਵ ਦਾ ਨਾਮ ਗੁਰਤ੍ਵ ਹੈ ਅਤੇ ਓਹ ਗੁਰਤ੍ਵ ਜਿਸ ਵਿਚ ਹੋਵੇ ਸੋ ਗੁਰੂ ਹੈ, ਇਸਦਾ ਵਡਾ ਸਬੂਤ ਇਹ ਮਿਲਦਾ ਹੈ ਕਿ ਓਹ ਗੁਰਤ੍ਵ ਸ੍ਰੀ ਲਹਿਣਾ ਜੀ ਵਿਚ ਆਇਆ ਤਾਂ ਉਨ੍ਹਾਂ ਦਾ ਨਾਮ ਗੁਰੂ ਅੰਗਦ ਜੀ ਪ੍ਰਗਟ ਹੋਇਆ ਅਤੇ ਇਸੇ ਤਰਾਂ ਤੀਜੇ ਚੌਥੇ ਗੁਰੂ ਬਾਬਤ ਵਿਚਾਰ ਲਵੋ ਫਿਰ ਓਹੀ ਗੁਰਤ੍ਵ (ਅਨੁਭਵ) ਸ੍ਰੀ ਅਰਜਨ ਜੀ ਨੂੰ ਲਾਹੌਰ ਵਿਚ ਪ੍ਰਾਪਤ ਹੋਇਆ ਅਤੇ ਲਾਹੌਰੋਂ ਸ੍ਰੀ ਅੰਮ੍ਰਿਤਸਰ ਜੀ ਜਾਂਦਿਆਂ ਸ੍ਰੀ ਗੁਰੂ ਅਰਜਨ ਦੇਵਜੀ ਗੁਰੂਕਹਾਏ॥

ਇੰਨੀ ਵਿਚਾਰ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਵਿਚ ਗੁਰੂ ਪਨਾ 'ਸਬਦ' ਹੈ ਤੇ ਜਿਸ ਜਿਸ ਵਿਚ

ਓਹ ਸ਼ਬਦ ਪ੍ਰਵੇਸ਼ ਕਰਦਾ ਹੈ ਓਹ ਓਹ ਗੁਰੂ ਹੁੰਦਾ ਹੈ ਅਰਥਾਤ ਗੁਰਿਆਈ "ਸਬਦ" ਦੇ ਨਾਲ ਹੈ, ਜਿਸਨੂੰ ਸਬਦ ਮਿਲਦਾ ਹੈ ਉਸੇ ਪਾਸ ਓਹ ਗੁਰਿਆਈ ਜਾਂਦੀ ਹੈ, ( ਇਥੇ ਬਾਬੇ ਬਕਾਲੇ ਵਾਲਾ ਪ੍ਰਸੰਗ ਭੀ ਪੂਰਾ ਸਬੂਤ ਹੈ ) ਇਸੇ ਗੱਲ ਨੂੰ ਸਿੱਧ ਕਰਨ ਵਾਸਤੇ ਗੁਰੂ ਜੀ ਨੇ ਇਹ ਲਿਖਿਆ ਹੈ:--

"ਸਬਦ ਗੁਰੂ, ਸੁਰਤਿ ਧੁਨਿ ਚੇਲਾ"
(ਸਿਧ ਗੋਸਟ)

ਅਤੇ ਇਸੇ ਆਸ਼ੇ ਨੂੰ ਲੈਕੇ ਭਾਈ ਗੁਰਦਾਸ ਜੀ ਇਹ ਲਿਖਦੇ ਹਨ:--

ਗੁਰ ਦਰਸਨ "ਗੁਰ ਸਬਦ" ਹੈ ਨਿਜ ਘਰ
ਭਾਇ ਭਗਤਿ ਰਹਿਰਾਸੀ ॥ ੧੭ ॥ (ਵਾਰ ੨੯)

ਇਸੇ ਤਰਾਂ "ਪ੍ਰੇਮ ਸੁਮਾਰਗ" ਗ੍ਰੰਥ ਵਿਚ ਲਿਖਿਆ ਹੋਇਆ ਹੈ ਕਿ ਜੋ ਪੁਰਸ਼ ਚਾਹੇ ਕਿ--

"ਮੈਂ ਗੁਰੂਨਾਲ ਗਲਾਂ ਕਰਾਂ, ਤਾਂ ਸਬਦ ਪੜ੍ਹੇ ਸਭ ਨਿਸ਼ਾ ਹੋਵਸੀ" (ਆਦਿਕ)

ਇਤਯਾਦਿਕ ਵਾਕਾਂ ਤੋਂ ਸਿਧ ਹੁੰਦਾ ਹੈ ਕਿ 'ਸਬਦ ਗੁਰੂ' ਹੈ ਓਹ ਸਬਦ ਜੇਕਰ ਸ੍ਰੀ ਲਹਿਣਾ ਜੀ ਵਿਚ ਆ-ਇਆ ਤਾਂ ਓਹੀ ਸ੍ਰੀ ਗੁਰੂ ਅੰਗਦ ਦੇਵ ਜੀ ਪ੍ਰਗਟ ਹੋਏ ਇਕੁਰ ਹੀ ਸਾਰੇ ॥

## ਮੂਰਤਿ

ਬਾਕੀ ਰਹੀ 'ਮੂਰਤਿ' ਇਹ ਪਦ ਸੰਸਕ੍ਰਿਤ ਦਾ ਹੈ ਤੇ ਅਰਥ ਇਸਦਾ 'ਸ੍ਵਰੂਪ' ਹੈ ਅਰਥਾਤ 'ਆਪਨਾ ਰੂਪ'

ਭਾਵੇਂ ਇਸਤੋਂ ਹਟਕੇ ਕਈ ਖਰੜ
ਗਿਆਨੀ ਇਸਦੇ ਅਰਥ ਦੇਹ, ਕਾਗਤ
ਦੀ ਤਸਵੀਰ, ਮੇਰੀ ਪ੍ਰੀਤੀ (ਆਦਿਕ)
ਅਨੇਕਾਂ ਹੀ ਕਰਦੇ ਹਨ ਪਰ ਅਸਲੀ
ਅਰਥ ਓਹੀ ਹੈ ਜੋ ਪਹਿਲੇ ਕੀਤਾ ਹੈ
ਕਿਉਂਕਿ ਇਸ ਪਦ ਦੀ ਰੂਹੀ 'ਆਪਨੇ
ਰੂਪ' ਵਿਚ ਹੈ। ਅਰਥਾਤ 'ਗੁਰ ਕੀ
ਮੂਰਤਿ' ਗੁਰੂ ਦਾ ਅਪਨਾ ( ਅਸਲ )
ਰੂਪ ਭਾਵ ਇਹ ਹੈ ਕਿ ਗੁਰੂ ਨਾਨਕ
ਦੇਵ ਜੀ ਪੰਜ ਭੌਤਕ ਸਰੀਰ ਨੂੰ ਧਾਰਕੇ
ਸੰਸਾਰ ਉਤੇ ਆਏ ਸਨ ਜੋ ਕਿ ਉਹਨਾਂ
ਦਾ ਅਸਲ ਰੂਪ ਨਹੀਂ ਸੀ, ਕਿਉਂਕਿ
ਅਸਲ ਰੂਪ ਓਹ ਹੁੰਦਾ ਹੈ ਜੋ ਪ੍ਰਣਾਮੀ
(ਬਦਲਨ ਵਾਲਾ) ਨਾ ਹੋਵੇ ਸੋ ਗੁਰੂ
ਜੀ ਦਾ ਪੰਜ ਭੌਤਕ ਸਰੀਰ ਤਾਂ ਬਦ-

ਲਦਾ ਰਿਹਾ ਹੈ, ਇਸ ਲਈ ਓਹ ਗੁਰੂ ਨਾਨਕ ਦੇਵ ਜੀਦਾ ਅਸਲ ਰੂਪ ਨਹੀਂ ਸੀ ਅਤੇ ਗੁਰੂ ਜੀ ਦਾ 'ਅਸਲ ਰੂਪ ਸਬਦ' ਸੀ ਜੋ ਸਦਾ ਹੀ ਪ੍ਰਣਾਮ ਤੋਂ ਰਹਿਤ ਇਕੋ ਰਿਹਾ ਅਤੇ ਰਹੇਗਾ ਤੇ ਉਸੇ ਦੇ ਨਾਲ ਹੀ ਗੁਰਿਆਈ ਰਹੀ। ਇਸੇ ਆਸ਼ੇ ਨੂੰ ਲੈਕੇ ਭਾਈ ਗੁਰਦਾਸ ਜੀ ਲਿਖਦੇ ਹਨ ਕਿ:--

ਗੁਰੁ ਮੂਰਤਿ ਗੁਰ ਸਬਦ ਹੈ ਸਾਧ ਸੰਗਤ ਵਿਚ ਪ੍ਰਗਟੀ ਆਇਆ ॥ ੨੫ ॥ (ਵਾਰ ੨੪)
ਅਤੇ—ਗੁਰ ਮੂਰਤਿ ਸਤਿਗੁਰ ਸਬਦ ਸਾਧ ਸੰਗਤਿ ਸਮਸਰ ਪਰਵਾਣਾ ॥ ੨ ॥ (ਵਾਰ ੩੨)

ਇਨਾਂ ਬਚਨਾਂ ਤੋਂ "ਗੁਰੂਦੀਮੂਰਤਿ" ਗੁਰਾਂ ਦਾ ਸਬਦ ਸਿਧ ਹੁੰਦਾਹੈ ਤੇ ਗੁਰੂ ਜੀ ਨੇ ਭੀ ਏਹੀ ਦਸਿਆ ਹੈ ਕਿ ਹੇ ਸਿਖੋ !

ਗੁਰ ਕੀ ਮੂਰਤਿ ਮਨ ਮਹਿ ਧਿਆਨ ॥

ਅਰਥਾਤ-ਗੁਰਾਂ ਦੇ ਅਸਲ ਰੂਪ (ਸਬਦ) ਦਾ ਮਨ ਵਿਚ ਧਿਆਨ ਕਰੋ॥

ਸੋ ਹੁਣ ਤਿਮਰ ਪ੍ਰਚਾਰਕ ਜੀ! ਕ੍ਰਿਪਾ ਕਰਕੇ ਦਸੋ ਜੋ ਇਸ ਸਬਦ ਵਿਚੋਂ ਦੇਹ ਕਿਥੇ ਸਿਧ ਹੁੰਦੀ ਹੈ ? ਅਤੇ ਕੇਹੜੀ ਜੁਗਤੀ ਅਨੁਸਾਰ ਇਸ ਸਬਦ ਨੂੰ ਦੇਹ ਦਾ ਪ੍ਰਤਿਪਾਦਨ ਕਰਨ ਵਾਲਾ ਜਾਣਕੇ ਆਪ ਨੇ ਪ੍ਰਤਿਪਾਦਨ ਕੀਤਾ ?

ਟਹਿਲ ਹਰੀ—ਭਲਾ ਜੀ ! ਜੇਕਰ ਗੁਰਾਂ ਦਾ ਰੂਪ 'ਗੁਰ ਸਬਦ' ਹੀ ਹੋਇਆ ਤਾਂ "ਗੁਰ ਕੇ ਸਬਦ ਮੰਤ੍ਰ ਮਨ ਮਾਨ" ਅਗੇ ਕਿਉਂ ਲਿਖਿਆ ? ਕਿਉਂਕਿ 'ਸਬਦ' ਤੇ "ਮੰਤ੍ਰ" ਤਾਂ ਇਸਤੋਂ ਅਗਲੀ ਤੁਕ ਵਿਚ ਪਿਆ ਹੈ, ਇਸ ਲਈ ਇਥੇ "ਗੁਰੂ ਦੀ ਮੂਰਤਿ" ਗੁਰ ਸਬਦ ਨਹੀਂ ਹੋ ਸਕਦਾ ॥

ਅਕਾਲੀ--ਭੋਲੇ ਵੀਰ ਟਹਿਲ ਹਰੀ

ਜੀ ! ਇਸ ਤੁਕ ਵਿਚ ਭੀ ਸਬਦ ਤੇ ਮੰਤ੍ਰ ਦੋ ਹੀ ਪਦ ਪਏ ਹਨ, ਮੈਂ ਆਪ ਦੇ ਸਮਝਾਉਨ ਲਈ ਇਨ੍ਹਾਂ ਦੋਹਾਂ ਦਾ ਕ੍ਰਮਾਨੁਸਾਰ ਕੁਛਕੁ ਖੁਲਾਸਾ ਕਰ ਦਾ ਹਾਂ—

## ਸ਼ਬਦ

ਗੁਰਬਾਣੀ ਵਿਚ ਸਬਦ ਪਦ ਦੇ ਅਰਥ ਵਾਹਿਗੁਰੂ, ਹੁਕਮ, ਉਪਦੇਸ਼, ਧਰਮ ਆਦਿਕ ਹਨ, ਅਰਥਾਤ ਇਨ੍ਹਾਂ ਦੀ ਜਗਾ ਤੇ ਸਬਦ ਪਦਨੂੰ ਵਰਤਿਆ ਹੋਇਆ ਹੈ, ਅਤੇ ਸਥਾਨ ਭੇਦ ਕਰਕੇ ਆਪੋ ਆਪਣੇ ਪਦਾਰਥ ਦਾ ਬੋਧਕ ਹੁੰਦਾ ਹੈ, ਜੈਸਾ ਕਿ "ਖਤ੍ਰੀ ਸਬਦੰ". ਇਥੇ ਧਰਮ ਦਾ ਵਾਚਕ ਹੈ, ਅਤੇ

'ਸਬਦ ਨ ਜਾਣਹਿ ਸੇ ਅੰਨੇ ਬੋਲੇ' ਇਥੇ ਵਾਹਿ-ਗੁਰੂ ਦਾ ਵਾਚਕ ਹੈ, ਤੇ 'ਸਿਖਹੁ ਸਬਦ ਪਿਆਰਿਹੋ' ਇਥੇ ਉਪਦੇਸ਼ ਦਾ ਬੋਧਕ ਹੈ, ਅਤੇ "ਏਕੋ ਸਬਦ ਏਕੋ ਪ੍ਰਭੁ ਵਰਤੈ" ਇਥੇ ਹੁਕਮ ਦਾ ਲਖਾਇਕ ਹੈ ॥

## ਮੰਤ੍ਰ

ਇਹ ਭੀ ਸੰਸਕ੍ਰਿਤੀ ਪਦ ਹੈ ਤੇ ਅ-ਰਥ ਇਸ ਦਾ ਗੁਪਤ ਸਲਾਹ ਯਾ ਮਸ਼ਵਰਾ ਹੈ ਪਰ ਵਰਤਮਾਨ ਸਮੇਂ ਵਿਚ ਜਾਦੂ ਟੂਣਿਆਂ ਆਦਿ ਵਿਚ ਪਦਵੀ ਮਿਲਨ ਦੇ ਕਾਰਣ 'ਵਸੀ ਕਰਣ'ਆ-

ਫ਼ਿਕ ਜਾਪਾਂ ਦਾ ਨਾਮ ਭੀ 'ਮੰਤ੍ਰ'ਰਖਿਆ ਗਿਆ ॥

ਇਕੁਰ ਹੀ ਗੁਰੂਜੀ ਨੇ ਭੀ ਦਸਿਆ ਹੈ ਕਿ ਮਨ ਦੇ ਕਾਬੂ ਕਰਨ ਲਈ ਗੁਰਾਂ ਦੇ ਸ੍ਵਰੂਪ ਸਬਦ ਰੂਪ ਮੰਤ੍ਰ ਨੂੰ ਮੰਨੋ ਅਥਵਾ

'ਮਨ ਅਗਾਧ ਸਾਧੈ ਜਨ ਕੋਈ'

( ਧਨਾਸਰੀ ਮ: ੩ )

ਵਾਕ ਦਾ ਸਾਧਨ ਦਸਿਆ ਹੈ ਕਿ ਗੁਰਾਂ ਦੇ ਉਪਦੇਸ਼ (ਜੋ ਬਾਣੀ ਵਿਚੋਂ ਕਰਨ ਜੋਗ ਹੁਕਮ ਮਿਲਦਾ ਹੈ) ਰੂਪ ਮੰਤ੍ਰ ਨੂੰ ਮੰਨੋ ਤਾਂ ਮਨ ਵਸ ਵਿਚ ਹੋ ਜਾਵੇਗਾ ॥

ਕਿਉਂ ਸੰਤਜੀ ! ਇਨ੍ਹਾਂ ਵਾਕਾਂਵਿਚ ਕਿਤੇ ਦੇਹ ਦਾ ਨਾਂ ਥੇਹ ਭੀ ਹੈ ? ਸੋ ਆਪ ਦੇਹ ਦੀ ਸਿਧੀ ਇਨ੍ਹਾਂ ਵਾਕਾਂ ਤੋਂ

ਕਿਸ ਪ੍ਰਕਾਰ ਕਰਨੀ ਚਾਹੁੰਦੇ ਹੋ ?

ਹੁਣ ਸ਼ਾਇਦਆਪ ਏਹ ਸ਼ੰਕਾ ਕ-ਰੋਗੇ ਜੋ 'ਚਰਨ ਪਦ' ਪੈਰਾਂਦਾ ਵਾਚਕ ਹੈ ਸੋ ਪੈਰ ਦੇਹ ਦੇ ਹੀ ਹੁੰਦੇ ਹਨ ਅਤੇ ਦੇਹ ਤੋਂ ਬਿਨਾਂ ਚਰਨ ਹੋ ਨਹੀ ਸਕਦੇ ਯਾਂਤੇ ਦੇਹ ਸਿਧ ਹੈ ?

ਟਹਿਲ ਹਰੀ--ਹਾਂ ਠੀਕ ਹੈ ।

ਅਕਾਲੀ---ਸੰਤ ਜੀ! ਜਰਾ ਬੁੱਧੀ ਰੂਪੀ ਅਖਾਂ ਤੋਂ ਤਅੱਸਬ ਦੀ ਪੱਟੀ ਹਟਾਕੇ ਵਿਚਾਰ ਨਾਲ ਇਸ ਪਦਨੂੰ ਵਿਚਾਰੋ ।

# ਚਰਨ

ਇਸ ਪਦ ਦੇ ਅਰਥ 'ਗੁਰੁ ਗਿਰਾ-ਰਥ ਕੋਸ਼' ਵਿਚ ਕਿੰਨੇ ਹੀ ਲਿਖੇ ਹਨ ਜੈਸਾ ਕਿ ਵੇਦ ਦੀਆਂ ਸ਼ਾਖਾਂ ਰੂਪ ਗ੍ਰੰਥ, ਸ਼ਾਖਾ ਦੇ ਪੜ੍ਹਨ ਵਾਲਾ ਗੋਤ੍ਰ, ਗਮਨ

(ਭਾਵ ਚਲਨ ਤੋਂ ਚਰਨ ਹੋਇਆ ਹੈ) ਭਖਣ(ਚਰਨਾ, ਖਾਣਾ)ਆਹਾਰ, ਸੀਲ, ਪਾਉ, ਆਚਾਰਣ ॥

ਇਤਿਆਦਿ ਅਰਥ ਹਨ ਤੇ ਕਾਵ੍ਯ ਦੇ ਗ੍ਰੰਥ ਕਾਰਾਂ ਨੇ ਛੰਦ ਦੀ ਅਧੀ ਤੁਕ ਦਾ ਨਾਮ ਭੀ 'ਚਰਨ' ਕਿਹਾ ਹੈ॥

ਹੇ ਮਹਾਤਮਾਜੀ ! ਇਥੇਹੀ ਫੈਸਲਾ ਹੋ ਗਿਆ ਹੈ ਕਿ 'ਗੁਰੂ ਦੇ ਚਰਨ' ਭਾਵ ਗੁਰੂ ਦਾ ਅਸਲ ਰੂਪ ਜੋ ਸ਼ਬਦ ਹੈ ਤਿਸਦੀ ਅਧੀ ਤੁਕਭੀ ਹਿਰਦੇ ਵਿਚ ਧਾਰਨ ਕਰਨੇ ਕਰ ਉਧਾਰ ਹੋ ਸਕਦਾ ਹੈ ਜੈਸਾ ਕਿ ਭਾਈ ਨੰਦ ਸਿੰਘ ਜੀ ਦੀ ਸਾਖੀ ਤੋਂ ਪੰਥ ਵਿਚ ਪ੍ਰਗਟ ਹੈ ਅਤੇ ਗੁਰੂ ਜੀ ਨੇ ਭੀ ਇਸੇ ਗੱਲ ਨੂੰ ਸਿਖਾਂ ਤਾਈਂ ਦ੍ਰਿੜ੍ਹ ਕਰਾਇਆ ਹੈ ਕਿ ਜੇਕਰ

ਤੁਸੀ ਅਧੀ ਤੁਕਭੀ ਹਿਰਦੇ ਵਿਚ ਵਸਾ ਲਵੋਤਦ ਭੀ ਉਧਾਰ ਹੋਜਾਵੇਗਾ ਕਿਉਂ ਕਿ 'ਵਿਚ ਬਾਣੀ ਅੰਮ੍ਰਿਤ ਸਾਰੇ' ਹੈ।

ਸੋ ਆਪ ਕਿਕੁਰ ਇਸ ਸ਼ਬਦਵਿਚੋਂ ਦੇਹ ਤੇ ਪੈਰ ਸਿਧ ਕਰਦੇ ਹੋ ਇਥੇ ਤਾਂ ਕਿਧਰੇ ਭੀ ਦੇਹਦਾ ਨਾਮ ਨਹੀਂ ਔਂਦਾ?

ਭਲਾ ਜੇਕਰ ਦੁਰਜਨ ਤੋਸ਼ ਨਯਾਯ ਅਨੁਸਾਰ ਇਸ 'ਚਰਨ' ਦਾ ਅਰਥ ਪੈਰ ਕਰਭੀ ਦੇਈਏ ਤਾਂ ਕਈਇਕ ਸ਼ੰਕਾ ਹੁੰਦੀਆਂ ਹਨ ਜੈਸਾ ਕਿ ਅਗੇ 'ਧਾਰਉ' ਪਦ ਟਿਕਾਉ ਦਾ ਵਾਚਕ ਪਿਆ ਹੈ ਅਰਥਾਤ ਪੈਰ ਟਿਕਾਓ। ਤਾਂ ਕ੍ਰਿਪਾ ਕਰ ਕੇ ਦਸੋ ਹਿਰਦਾ ਹੈ ਯਾ ਬਹਿਰੀਵ ਕੋਠਾ? ਅਤੇ 'ਚਰਨ' ਇਕ ਵਚਨ ਪਦ ਹੈ, ਤਾਂ ਕੀਹ ਦੇਹ ਨਾਲੋਂ ਇਕ

ਪੈਰ ਲਾਹਕੇ ਅੰਦਰ ਲੰਘਾਵੋਗੇ? ਭਲਾ ਜੇਕਰ ਇਥੇ ਲਖਜਣਾ ਕਰੋ ਕਿ ਪੈਰ ਉਪਲਖਜਤ ਗਰੀਬੀ ਦਾ ਗ੍ਰਹਣ ਹੈ, ਤਾਂ ਦਸੋ ਜੋ ਸਿਧਾਂਤ ਤੋਂ ਉਲਟ ਹੋਣ ਵਿਚ ਆਪ ਨੇ ਕੇੜ੍ਹੀ ਮੁਹਿੰਮ ਫਤੇ ਕਰਨੀ ਹੈ ?

ਟਹਿਲ ਹਰੀ—ਯਹ ਤੋ ਠੀਕ ਹੈ ! ਪ੍ਰੰਤੂ ਇਹ ਦੋਸ ਜੋ ਅਜ ਕਲ ਗੁਰ ਸਿਖਾਂ ਵਿਚੋਂ ਕੋਈ ਤੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸ ਗੁਰੂਆਂ ਦੀ ਦੇਹ ਰੂਪ ਮਾਨਤੇ ਹੈਂ ਤੇ ਕੋਈ ਦੇਹ ਧਾਰੀ, ਮਹਾਤਮਾ, ਤਥਾ ਗੁਰ ਅੰਸਾਂ ਗੁਣੀਆਂ ਗਿਆਨੀਆਂ ਸੰਤਾਂ ਮਹੰਤਾਂ ਕੋ ਗੁਰੂ ਸਥਾਪਨ ਕਾ (ਲਕਬ) ਦਿੰਦੇ ਹੈਂ॥ ਸੋ ਇਸ ਪ੍ਰਕਾਰ ਦੋ ਧੜੋਂ ਕਾ ਪੰਥ ਵਿਖੇ ਹੋਕਰ ਆਪਸ ਮੈਂ ਬਾਦ ਬਿਬਾਦ ਕਰਨਾ ਕਿਆ ਭਾਵ ਰਖਤਾ ਹੈ? ਕਿਆ "ਗੁਰੂ ਅੰਸ" ਕੋ ਗੁਰ ਪਦਵੀ ਦੇਣਾ ਅਯੋਗ ਹੈ?

ਅਕਾਲੀ--ਮਹਾਤਮਾ ਜੀ ! ਕ੍ਰਿਪਾ ਕ-

ਰਕੇ ਇਹ ਤਾਂ ਦਸੋ ਜੋ ਉਨ, ਦੋਨਾਂ ਧੜਿਆਂ ਦੇ ਕਾਰਣ ਤੁਸੀ ਹੋ ਯਾ ਹੋਰ ਕੋਈ? ਤੁਹਾਡੇ ਕਥਨ ਤੋਂ ਤਾਂ ਏਹੀ ਪ੍ਰਤੀਤ ਹੁੰਦਾ ਹੈ ਕਿ ਦੂਜੇ ਧੜੇ ਦੇ ਮੋਢੀ ਤੁਸੀ ਹੀ ਹੋ ਜੋ ਪੁਰਾਤਨ ਸਿੰਘਾਂ ਦੇ ਬੁਤਾਂ ਨੂੰ ਹੁਣਤਕ ਗੁਰੂ ਬਨਾਈ ਬੈਠੇਹੋ ਅਤੇ ਅਪਣੇ ਆਪ ਨੂੰ ਗੁਰੂ ਬਨਾਣਾ ਚਾਹੁੰਦੇ ਹੋ॥

ਵਰਤਮਾਨ ਸਮੇਂ ਦੇ ਗੁਰਅੰਸਾਂ, ਸੰਤਾਂ ਮਹੰਤਾਂ ਜਿਨਾਂਨੂੰ ਤੁਸੀ ਗੁਰੂਪਣੇਦਾ ਤਗ ਮਾਂ ਦੇਂਦੇ ਹੋ ਓਹਨਾਂ ਦੇ ਕਰਤੱਬਾਂ ਵਲੇ ਨਜ਼ਰ ਮਾਰੀਏ ਤਦ ਤਾਂ ਸਾਰੀ ਕਲਈ ਖੁਲ ਜਾਂਦੀ ਹੈ, ਦੂਰ ਨਾ ਜਾਓ! ਅਜ ਕਲਦੇ ਡੇਰੇਦੇ ਸੰਤਾਂ(ਮਏ ਆਪਣੇ)ਵਲ ਹੀ ਨਿਗਾ ਮਾਰ ਲਵੋ ਜੋ ਕੀ ਇਹ ਸੰਤਾਂ

ਯਾ ਗੁਰੂ ਬਣਨ ਵਾਲਿਆਂ ਦੇ ਕੰਮ
ਹਨ ? ਮੈਂ ਇਸ ਫੈਲਨੇ ਨੂੰ ਫੈਲਨਾ
ਨਹੀਂ ਚਾਹੁੰਦਾ ਅਤੇ ਆਪ ਉਤੇ ਹੀ
ਫੈਸਲਾ ਦੇਂਦਾ ਹਾਂ। ਅਤੇ 'ਗੁਰ ਅੰਸਾਂ'
ਬਾਬਤ ਭਾਈ ਗੁਰਦਾਸ ਜੀ ਇਹ
ਲਿਖਦੇ ਹਨਃ-

## ਗੁਰ ਅੰਸ

ਬਾਲ ਜਤੀ ਹੈ ਸਿਰੀਚੰਦ ਬਾਬਾਣਾ ਦੇਹੁਰਾ ਬਣਾਯਾ॥ਲਖਮੀ ਦਾਸਹੁ ਧਰਮਚੰਦ ਪੋਤਾ ਹੋਇਕੈ ਆਪ ਗਣਾਯਾ। ਮੰਜੀ ਦਾਸੁ ਬਹਾਲਿਆ ਦਾਤੂ ਸਿਧਾਸਣ ਸਿਖ ਆਯਾ। ਮੋਹਣ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਯਾ॥ਮੀਣਾ ਹੋਆ ਪ੍ਰਿਥੀਆ ਕਰ ਕਰ ਤੋਟਕ ਬਰਲ ਚਲਾਯਾ। ਮਹਾਂਦੇਉ ਅਹੰਮੇਉ ਕਰ ਕਰ ਬੇਮੁਖ ਪੁਤਾਂ ਭਉਕਾਯਾ। ਚੰਦਨ ਵਾਸ ਨ ਵਾਂਸ ਬੁਹਾਯਾ॥ ੩੩ ॥

ਤੁਹਾਡੇ ਮੰਨੇ ਗੁਰੂਆਂਨੂੰ ਭਾਈ ਜੀਨੇ

ਵਾਂਸ ਦੀ ਪਦਵੀ ਦਿਤੀ ਹੈ, ਅਤੇ ਵਾਂਸ ਦਾ ਕੰਮ 'ਖਹਿ ਖਹਿ ਜਲਨ ਬਾਂਸ ਅੰਗਿਆਰਾ' ਭਾਈ ਜੀ ਨੇ ਹੀ ਲਿ-ਖਿਆ ਹੈ, ਤਦ ਤਾਂ ਇਹ ਸਿਧ ਹੈ ਕਿ 'ਗੁਰੂ ਜਿਨ੍ਹਾਂ ਦੇ ਨਚਨੇ ਚੇਲੇ ਜਾਣ ਛੜੱਪ' ਦੀ ਕਹਾਵਤ ਅਨੁਸਾਰ ਜਦ ਤੁਹਾਡੇ ਮੰਨੇ ਹੋਏ ਗੁਰੂਆਂ ਨੇ ਆਪਸ ਵਿਚ ਖਹਿ ਖਹਿਕੇ ਸੜਨ ਦੀ ਪਦਵੀ ਕਾਬੂ ਕਰਲਈ ਤਾਂ ਤੁਹਾਡਾ ਕੀ ਹਾਲ?

ਜੇਕਰ ਹੋਰ ਵੀਚਾਰ ਨਾਲ ਦੇਖੀਏ ਤਾਂ ਅਜਕਲ ਦੇ ਸੋਢੀ 'ਪ੍ਰਿਥੀਚੰਦ ਮਹਾਂਦੇਵ, ਧੀਰਮਲ' ਆਦਿਕਾਂ ਦੀ ਉਲਾਦ ਹਨ ਅਤੇ ਜਦ ਇਨ੍ਹਾਂ ਦੇ ਵਡੇ ਹੀ ਗੁਰੂ ਤੋਂ ਬੇਮੁਖ ਹੋ ਗਏ ਤਾਂ ਗੁਰਿਆਈ ਦਾ ਇਨ੍ਹਾਂ ਨੂੰ ਕੀ ਹੱਕ

ਹੋ ਸਕਦਾ ਹੈ ?

ਪਿਛਲੀ ਪਉੜੀਵਿਚ ਲਿਖਿਆਹੈ ਕਿ 'ਮੀਣਾ ਹੋਯਾ ਪ੍ਰਿਥੀਆ' ਜਦ ਪ੍ਰਿਥੀਚੰਦ ਮੀਣਾ ਹੋਗਿਆ ਤਾਂ ਉਸਦੀ ਉਲਾਦਭੀ ਕੁਦਰਤਦੇ ਨਿਯਮਾਨੁਸਾਰ ਕਿਉਂ ਮੀਣੀ ਨਹੀਂ ਹੋਊ ?

ਫਿਰ ਸਿਖਾਂਨੂੰ ਭਾਈਗੁਰਦਾਸ ਜੀ ਦਾ ਖਾਸ ਹੁਕਮ ਹੈ ਕਿ 'ਮੀਣਿਆਂ ਦੀ ਸੰਗਤ ਨਾ ਕਰਨੀ' ਕਿਉਂਕਿ--

ਕੈਹਾ ਦਿਸੈ ਉਜਲਾ ਮਸੁ ਅੰਦਰ ਚਿਤੈ ॥
ਹਰਿਆ ਤਿਲ ਬੂਆੜ ਜਿਉਂ ਫਲ ਕੰਮ ਨ ਕਿੱਤੈ।
ਜੇਹਾ ਕਲੀ ਕਨੇਰ ਦੀ ਮਨ ਤਨ ਦੁਹੁ ਭਿੱਤੈ।
ਪੇਂਝੂ ਦਿਸਨ ਰੰਗੁਲੇ ਮਰੀਐ ਅੱਗ ਲਿੱਤੈ।
ਖਰੀ ਸੁਆਲਿਓ ਵੇਸਵਾ ਜੀਅ ਬੱਝਾ ਇੱਤੈ।
ਖੋਟੀ ਸੰਗਤਿ ਮੀਣਿਆਂ ਦੁਖ ਦੇਂਦੀ ਮਿੱਤੈ ॥੫॥
ਬੱਧਕ ਨਾਦੁ ਸੁਣਾਇਕੈ ਜਿਉਂ ਮਿਰਗ ਵਿਣਾਹੈ।
ਝੀਵਰ ਕੁੰਡੀ ਮਾਸ ਲਾਇ ਜਿਉਂ ਮੱਛੀ ਫਾਹੈ।

ਕਵਲ ਦਿਖਾਲੇ ਮੁਹੁ ਖਿੜਾਇ ਭੌਰਰੈ ਵੇਸਾਹੈ ।
ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉਂ ਦਾਹੈ ।
ਕਲਾਰੂਪ ਹੋ ਹਸਤਨੀ ਮੈਂਗਲ ਉਮਾਹੈ ।
ਤਿਉਂ ਨਕਟ ਪੰਥ ਹੈ ਮੀਣਿਆਂ ਮਿਲ ਨਰਕ ਨਿਬਾਹੈ ॥ ੬ ।
ਹਰਿ ਚੰਦਉਰੀ ਦੇਖਕੇ ਕਰਦੇ ਭਰਵਾਸਾ ।
ਥਲ ਵਿਚ ਤਪਨ ਭੁੱਠੀਆਂ ਕਿਉਂ ਲਹੈ ਪਿਆਸਾ॥
ਸੁਪਨੈ ਰਾਜ ਕਮਾਈਐ ਕਰ ਭੋਗ ਬਿਲਾਸਾ ।
ਛਾਇਆ ਬਿਰਖ ਨ ਰਹੈਥਿਰ ਪੁਜੇ ਕਿਉਂ ਆਸ॥
ਬਾਜੀਗਰ ਦੀ ਖੇਡ ਜਿਉਂ ਸਭ ਕੂੜ ਤਮਾਸਾ ।
ਰਲੇ ਜੋ ਸੰਗਤਿ ਮੀਣਿਆਂ ਉਠ ਚਲੇ ਨਿਰਾਸਾ ॥ ੭ ॥

ਸੋ ਹੇਮਹਾਤਮਾਜੀ ਜਦ ਨਰਕਾਂਵਿਚ ਪੁਚਾਵਨ ਵਾਲੀ ਮੀਣਿਆਂ ਦੀ ਸੰਗਤ ਹੈ ਤਾਂ ਜੋ ਉਨ੍ਹਾਂ ਨੂੰ ਗੁਰੂ ਦਾ ਤਗਮਾਂ ਦੇਂਦੇ ਹਨ ਉਨ੍ਹਾਂ ਦਾ ਕੀ ਹਾਲ ?

ਭਲਾ ਜੇਕਰ ਕਹੋ ਕਿ ਮਹਾਂਦੇਵਦੀ ਉਲਾਦ ਸੋਢੀਆਂਨੂੰ ਗੁਰੂ ਪਦਵੀ ਦੇਂਦੇ

ਹਾਂ ਤਾਂ ਓਹ ਗੁਰੂਤੋਂ ਬੇਮੁਖ ਹਨ ਜਿਨ੍ਹਾਂ ਲਈ 'ਕਰ ਬੇਮੁਖ ਪੁਤਾਂ ਭਉਕਾਯਾ' ਵਾਕ ਅਨੁਸਾਰ ਬੇਮੁਖ ਦੀ ਸੰਗਤ ਦਾ ਇਹ ਫਲ ਹੈ:-

ਵੜੀਐ ਕੱਜਲ ਕੋਠਰੀ ਮੂੰਹ ਕਾਲਖ ਭਰੀਐ ।
ਕਲਰ ਖੇਤੀ ਬੀਜੀਐ ਕਿਹੁ ਕਾਜ ਨ ਸਰੀਐ ।
ਟੁੱਟੀ ਪੀਂਘੇ ਪੀਂਘੀਐ ਪੈ ਟੋਏ ਮਰੀਐ ।
ਕੰਨ੍ਹਾਂ ਫੜ ਮਣਤਾਰੂਆਂ ਕਿਉਂ ਦੁਤਰ ਤਰੀਐ ।
ਅੱਗਲਾਇ ਮੰਦਰ ਸਵੈਂ ਤਿਸ ਨਾਲ ਨ ਫਰੀਐ ।
ਤਿਉਂ ਠਗ "ਸੰਗਤਿ ਬੇਮੁਖਾਂ" ਜੀਅ ਜੋਖਹੁ ਡਰੀਐ ॥ ੧੫ ॥

(ਭਾਈ ਗੁਰਦਾਸ ਵਾਰ ੩੪)

ਇਤਯਾਦਿ ਪ੍ਰਮਾਣਾਂ ਤੋਂ ਸਿਧਹੈ ਕਿ "ਗੁਰ ਅੰਸ਼" ਗੁਰਿਆਈ ਦਾ ਹੱਕ ਨਹੀਂ ਰਖਦਾ, ਅਤੇ ਜੋ ਇਸ ਚਾਹ ਤੋਂ ਬਿਨਾਂ "ਗੁਰੂ ਅੰਸ" ਹੈ ਭਾਵ ਜੋ ਆਪਣੇ ਆਪ ਨੂੰ ਗੁਰੂ ਕਹਿਲਾਉਣ ਦੀ ਇਛਾ

ਨਹੀਂ ਰਖਦੇ ਅਤੇ ਗੁਰੂ ਹੁਕਮਾਂ ਨੂੰ ਮੰ-ਨਦੇ ਹਨ, ਉਨ੍ਹਾਂ "ਗੁਰ ਅੰਸਾਂ" ਲਈ ਗੁਰੂ ਖਾਲਸੇ ਦਾ ਇਹ ਖਯਾਲ ਹੈਃ-

ਗੁਰੂ ਨਾਨਕ ਸਾਹਿਬ ਜੀ ਦੀ ਬੰਸ ਬੇਦੀ, ਗੁਰੂ ਅੰਗਦ ਜੀਦੀ ਬੰਸ ਤੇਹਣ, ਗੁਰੂ ਅਮਰਦਾਸ ਸਾਹਿਬ ਜੀਦੀ ਭੱਲੇ, ਔਰ ਗੁਰੂ ਰਾਮਦਾਸ ਸਾਹਿਬ ਜੀ ਦੀ ਬੰਸ ਸੋਢੀ, ਸਾਹਿਬਜ਼ਾਦੇ ਕਹੇ ਜਾਂਦੇ ਹਨ, ਜੋ ਪਰਮ ਪਵਿਤ੍ਰ ਕੁਲ ਵਿਚ ਜਨਮਨੇ ਕਾਰਣ ਸਾਮਾਜਿਕ ਸਨਮਾਨ ਦੇ ਪੂਰੇ ਅਧਿਕਾਰੀ ਹਨ, ਪਰ ਇਨ੍ਹਾਂ ਵਿਚੋਂ ਕੋਈ ਗੁਰੂ ਪਦਵੀ ਦਾ ਹੱਕਦਾਰ ਨਹੀਂ, ਇਹ ਅਧਿਕਾਰ ਸਤਿਗੁਰਾਂ ਦੀ ਆਗਿਆ ਅਨੁਸਾਰ ਕੇਵਲ ਗੁਰੂ ਗ੍ਰੰਥ

ਸਾਹਿਬ ਔਰ ਪੰਥ ਨੂੰ ਹੈ । ਆਪ ਦੇ ਮਨ ਮੰਨੇ ਗੁਰ ਅੰਸੀ ਭੀ ਕਹਾਨ ਦੇ ਅਧਿਕਾਰੀ ਨਹੀਂ । ਦੇਖੋ ਖਾਲਸਾ ਰਹਿਤ ਪ੍ਰਕਾਸ਼ ਸਫਾ ੮੯-ਤੇ ਮੁਕਸ਼ਲ ਨੰ: ੧

ਭਲਾ ਜੇਕਰ ਆਪ ਕਹੋ ਕਿ ਇਹ ਗੁਰੂ ਪਦਵੀ ਦੇ ਹੱਕਦਾਰ ਕਿਉਂ ਨਹੀਂ ? ਤਾਂ ਇਸਦਾ ਉੱਤਰ ਸ੍ਰੀ ਗੁਰੂ ਰਾਮਦਾਸ ਜੀ ਦੇਂਦੇ ਹਨ ਕਿ--

ਜਿਸ ਘਰ ਵਿਰਤੀ ਸੋਈ ਜਾਣੈ ਜਗਤ ਗੁਰੂ ਨਾਨਕ ਪੂਛ ਕਰਹੁ ਵੀਚਾਰਾ । ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥ (ਸੂਹੀ ਮਹਲਾ ੪)

ਸੋ ਮਿਤ੍ਰਜੀ ! ਇਨ੍ਹਾਂ ਗੁਰੂ ਅੰਸੀਆਂ ਦੀ ਬਖ਼ੀਲੀ ਗੁਰੂ ਘਰਨਾਲ ਇਤਹਾਸਾਂ ਵਿਚ ਲਿਖੀ ਹੈ ਉਸਨੂੰ ਗੁਰੂ ਦੇ ਸਿੱਖ

ਜਾਣਦੇ ਹਨ, ਪਰ ਤੁਹਾਡੇ ਵਰਗੇ ਇਤਿਹਾਸਾਂ ਵੱਲੋਂ ਅਗਿਆਤ ਕੀ ਜਾਣ ਸਕਦੇ ਹਨ ਕਿ ਇਹ ਗੁਰੂ ਕਿਉਂ ਨ ਹੋਏ ?

## ਸੰਤ

ਗੁਰਬਾਣੀ ਵਿਚ ਸੰਤ ਦੀ ਮਹਿਮਾਂ ਬਹੁਤ ਉਚਾਰੀ ਹੋਈ ਹੈ ਅਤੇ ਸਿਖਾਂ ਨੂੰ ਇਹ ਉਪਦੇਸ਼ ਮਿਲਦਾ ਹੈ ਕਿ ਤੁਸੀ ਭੀ ਸੰਤਾਂ ਦੀ ਸੇਵਾ ਤੇ ਮਹਿਮਾਂ ਕਰੋ ਕਿਉਂਕਿ ਸੰਤ ਗੁਰੂ ਨੂੰ ਮਿਲਾਉਂਦੇ ਹਨ ਜੈਸਾ ਕਿ "ਭਾਗ ਹੋਆ ਗੁਰ 'ਸੰਤ' ਮਿਲਾਇਆ" ਵਾਕ ਹੈ ਅਤੇ ਸੇਵਾ ਵਲੋਂ ਤਾਂ ਹੱਦ ਦਰਜੇਦੀ ਉਚਾਰੀ ਹੈ ਕਿ "ਮੇਰਾ ਮੂੰਡ ਸਾਧ ਪਗਾਂ ਹੇਠ

ਰੁਲਸੀ ਰੇ" ਪਰ ਨਾਲ ਹੀ ਇਥੇ ਪ੍ਰ-
ਸ਼ਨ ਹੁੰਦਾ ਹੈ ਕਿ ਓਹ ਸੰਤ ਕੇੜ੍ਹੇ
ਹਨ ? ਜਿਨਾਂ ਦੀ ਇਤਨੀ ਮਹਤਤਾ
ਗੁਰੂ ਜ਼ੀ ਨੇ ਉਚਾਰੀ ਹੈ। ਇਸ ਪ੍ਰਸ਼ਨ
ਦੇ ਉੱਤਰ ਵਾਸਤੇ ਗੁਰੂਜੀ ਇਨ੍ਹਾਂ ਸਬ
ਦਾਂ ਵਿਚ ਸੰਤਾਂਦੇ ਲਖਨ ਦਸਦੇਹਨ:-

ਗਉੜੀ ਮਹਲਾ ੫

॥ ਰੈਣਿ ਦਿਨਸੁ ਰਹੈ ਇਕ ਰੰਗਾ । ਪ੍ਰਭ ਕਉ
ਜਾਣੈ ਸਦ ਹੀ ਸੰਗਾ। ਠਾਕੁਰ ਨਾਮਿ ਕੀਓ ਉਨਿ
ਵਰਤਨ। ਤ੍ਰਿਪਤਿ ਅਘਾਵਨ ਹਰਿਕੈ ਦਰਸਨ ॥
੧ ॥ ਹਰਿ ਸੰਗ ਰਾਤੇ ਮਨ ਤਨ ਹਰੇ। ਗੁਰ ਪੂਰੇ
ਕੀ ਸਰਨੀ ਪਰੇ।। ੧ । ਰਹਾਉ ॥ ਚਰਨ ਕਮਲ
ਆਤਮ ਆਧਾਰ। ਏਕੁ ਨਿਹਾਰਹਿ ਆਗਿਆਕਾਰ।
ਏਕੋ ਬਨਜ ਏਕੋ ਬਿਉਹਾਰੀ। ਅਵਰ ਨ ਜਾਨਹਿ
ਬਿਨ ਨਿਰੰਕਾਰੀ ॥ ੨ । ਹਰਖ ਸੋਗ ਦੁਹਹੂੰ ਤੇ
ਮੁਕਤੇ। ਸਦਾ ਅਲਿਪਤ ਜੋਗ ਅਰ ਜੁਗਤੇ।
ਦੀਸਹਿ ਸਭ ਮਹਿ ਸਭ ਤੇ ਰਹਿਤੇ । ਪਾਰਬ੍ਰਹਮ
ਕਾ ਓਇ ਧਿਆਨ ਧਰਤੇ ॥ ੩ ॥ ਸੰਤਨ ਕੀ

ਮਹਿਮਾ ਕਵਨ ਬਖਾਨਉ ? । ਅਗਾਧ ਬੋਧ ਕਿਛੁ ਮਿਤ ਨਹੀ ਜਾਨਉ। ਪਾਰਬ੍ਰਹਮ ਮੋਹਿ ਕਿਰਪਾ ਕੀਜੈ। ਧੂਰ ਸੰਤਨ ਕੀ ਨਾਨਕ ਦੀਜੈ ॥ ੪ ॥

ਸੁਖਮਨੀ ਸਾਹਬ ਵਿਚੋਂ

ਆਠ ਪਹਰ ਹਰਿਕਾ ਨਾਮ ਲੇਇ। ਸਚ ਉਪਦੇਸ ਸੇਵਕ ਕਉ ਦੇਇ । ਮੋਹ ਮਾਇਆ ਕੈ ਸੰਗਿ ਨ ਲੇਪ । ਮਨ ਮਹਿ ਰਾਖੈ ਹਰਿ ਹਰਿ ਏਕ। ਪੁਨਾ-ਸੰਤ ਜਨਾ ਕਾ ਪੇਖਨ ਸਭ ਬ੍ਰਹਮ । ਸੰਤ ਜਨਾ ਕੈ ਹਿਰਦੈ ਸਭ ਧਰਮ। ਸੰਤ ਜਨਾ ਸੁਨਹਿ ਸੁਭ ਬਚਨ । ਸਰਬ ਬਿਆਪੀ ਰਾਮ ਸੰਗ ਰਚਨ । ਜਿਨ ਜਾਤਾ ਤਿਸ ਕੀ ਏਹ ਰਹਤ । ਸਤਿ ਬਚਨ ਸਾਧੂ ਸਭਿ ਕਹਤ। ਜੋ ਜੋ ਹੋਇ ਸਈ ਸੁਖ ਮਾਨੈ। ਕਰਨ ਕਰਾਵਨ ਹਾਰ ਪ੍ਰਭ ਜਾਨੈ। ਅੰਤਰਿ ਬਸੈ ਬਾਹਰਿ ਭੀ ਓਹੀ। ਨਾਨਕ ਦਰਸਨ ਦੇਖ ਸਭ ਮੋਹੀ॥

ਵਾਰ ਗਉੜੀ ਮਹਲਾ ੫

ਜਿਨਾ ਸਾਸ ਗਿਰਾਸ ਨ ਵਿਸਰੈ ਹਰਿ ਨਾਮਾ ਮਨਿ ਮੰਤ। ਧੰਨ ਸਿ ਸੇਈ ਨਾਨਕਾ ਪੂਰਨ ਸੋਈਸੰਤ॥

**ਇਤ ਆਦਿਕ ਅਨੇਕਾਂ ਹੀ ਸਬਦਾਂ**

ਵਿਚ ਗੁਰੂ ਜੀਨੇ ਸੰਤਾਂ ਦੇ ਲਖਣ ਲਿਖੇ ਹਨ, ਹੁਣ ਜੇਕਰ ਗੁਰ ਬਾਣੀ ਤੋਂ ਬਿਨਾਂ ਹੋਰ ਗੁਰਮਤ ਦੇ ਗ੍ਰੰਥਾਂ ਵਲ ਭੀ ਦੇਖੀਏ ਤਾਂ ਉਥੋਂ ਭੀ ਇਨ੍ਹਾਂ ਲਖਣਾ ਦੇ ਨਾਲ ਹੀ ਮਿਲਦੇ ਜੁਲਦੇ ਵਾਕ ਮਿਲ ਦੇ ਹਨ ਜੈਸਾ ਕਿ ਭਾਈ ਨੰਦ ਲਾਲ ਜੀ ਨੇ 'ਜ਼ਿੰਦਗੀ ਨਾਮਹ' ਵਿਚ ਲਿਖੇ ਹਨ:--

ਮਰਦ ਮਾਨਸ਼ ਅਜ਼ ਹਮਹ ਪਾਕੀਜ਼ਹਤਰ।
ਖ਼ੂਬਰੂਓ ਖ਼ੁਸ਼ਖ਼ੂਓ ਖ਼ੁਸ਼ ਸਿਯਰ॥੮੬।

ਭਾਵ--ਵਾਹਿਗੁਰੂ ਦੇ ਸੇਵਕ ( ਸੰਤ ਜਨ ) ਸਭ ਤੋਂ ਵਿਸ਼ੇਸ਼ ਪਵਿਤ੍ਰ, ਸੁੰਦਰ, ਸੌਮਯ, ਔਰ ਉਤਮ ਸੁਭਾਵ ਵਾਲੇ ਹਨ ॥ ੮੬ ॥

ਪੇਸ਼ ਸ਼ਾਂ ਜੁਜ਼ ਯਾਦ ਹਕ ਮਨਜ਼ੂਰ ਨੇਸ੍ਤ।
ਗੈਰ ਹਰਫ਼ੇ ਬੰਦਗੀ ਦਸਤੂਰ ਨੇਸ੍ਤ। ੭॥

ਭਾਵ--ਉਨ੍ਹਾਂ ਦੇ ਅਗੇ ਵਾਹਿਗੁਰੂ ਦੇ ਸਿਮਰਣ ਤੋਂ ਬਿਨਾਂ (ਕੁਝ ਭੀ) ਮਨਜ਼ੂਰ ਨਹੀਂ, ਭਗਤੀ ਤੋਂ

ਬਿਨਾਂ ਹੋਰ ਗਲ ਬਾਤ ਕਰਨੀ ਉਨ੍ਹਾਂ ਦੀ ਰੀਤੀ ਨਹੀਂ ॥ ੮੭ ॥
ਮੇਰਕਦ ਅਜ਼ ਹਰਫੇ ਸ਼ਾਂ ਕੰਦੋ ਨਬਾਤ ॥
ਬਾਰਦਜ਼ ਹਰਮੂਯੇ ਸ਼ਾਂ ਆਬੇ ਹਯਾਤ ॥੮੮॥
ਭਾਵ–ਉਨ੍ਹਾਂ ਦੀਆਂ ਗਲਾਂ ਵਿਚੋਂ ਸਕਰ ਤੇ ਮਿਸਰੀ ਚੋਂਦੀਹੈ ਉਨ੍ਹਾਂ ਦੇ ਰੋਮ ੨ ਵਿਚੋਂ ਅੰਮ੍ਰਿ- ਤ ਦੀ ਬਰਖਾ ਹੁੰਦੀ ਹੈ ॥ ੮੮ ॥
ਫਾਰਗੰਦਜ਼ ਬੁਗਜ਼ ਕੀਨਹ ਵਜ਼ ਹਸਦ ।
ਬਰ ਨਮੇ ਆਯਦ ਜ਼ਾਏਜ਼ਾ ਫੇਲੇਬਦ॥੮੯॥
ਭਾਵ--(ਸੰਤ ਜਨ) ਵੈਰ, ਵਿਰੋਧ ਅਤੇ ਈਰਖਾ ਤੋਂ ਰਹਿਤ ਹਨ, ਉਨ੍ਹਾਂ ਪਾਸੋਂ (ਕਈ) ਬੁਰਾ ਕੰਮ ਪ੍ਰਗਟ ਨਹੀਂ ਹੁੰਦਾ ॥ ੮੯ ॥
ਨਾਕਸੇ ਰਾ ਇਜ਼ਤੋ ਹੁਰਮਤ ਕੁਨੰਦ ॥
ਮੁਫਲਸੇ ਰਾ ਸਾਹਿਬੇ ਦੌਲਤ ਕੁਨੰਦ॥੯੦॥
ਭਾਵ -(ਸੰਤ ਜਨ) ਨਲਾਇਕ ਦੀ ਭੀ ਮਾਨ ਪ੍ਰਤਿਸ਼੍ਹਾ ਕਰਦੇ ਹਨ,(ਅਤੇ)ਕੰਗਾਲ ਨੂੰ ਧਨਵਾਨ ਬਨਾ ਦੇਂਦੇਂ ਹਨ ॥ ੯੦ ॥
ਮੁਰਦਹ ਏ ਰਾ ਆਬ ਹੈਵਾਂ ਮੇਂ ਦਿਹੰਦ ।
ਹਰਦਿਲ ਪਜ਼ ਮੁਰਦਹ ਰਾ ਜਾਮੇਂ ਦਿਹੰਦ ॥੯੧॥
ਭਾਵ–( ਸੰਤ ਜਨ ) ਮੁਰਦੇ ਨੂੰ ਅੰਮ੍ਰਿਤ

ਪ੍ਰਦਾਨ ਕਰਦੇ ( ਅਤੇ ) ਹਰ ਇਕ ਮੁਰਝਾਏ ਮਨ
ਨੂੰ ਪ੍ਰਾਣ ਦੇਂਦੇ ਹਨ ॥ ੯੧ ।

ਸਬਜ਼ ਮੇਂ ਸਾਜ਼ੰਦ ਚੋਬੇ ਖੁਸ਼ਕ ਰਾ॥
ਸ਼ੂਯ ਮੇਂ ਬਖਸ਼ੰਦ ਰੰਗੋ ਮੁਸ਼ਕ ਰਾ ॥ ੯੨ ॥

ਭਾਵ-ਸੁੱਕੀ ਲਕੜ ਨੂੰ ਸਬਜ਼ਬਨਾਂਦੇ, ਰੰਗ ਅਤੇ ਮੁਸ਼ਕ ਨੂੰ ਸੁਗੰਧੀ ਦੇਂਦੇ ਹਨ ॥ ੯੨ ।

ਖੂਯੇ ਸ਼ਾਂ ਇਲਮੋਂ ਅਦਬ ਰਾ ਮਜ਼ਹਰਸ੍ਤ ।
ਰੂਯੇਸ਼ਾਂ ਰੌਸ਼ਨ ਜ਼ਮਿਹਰੇ ਅਨਵਰਸ੍ਤ॥ ੯੪ ॥

ਭਾਵ-ਉਨ੍ਹਾਂ ਦਾ ਸੁਭਾਵ ਵਿਦਯਾ ਅਤੇ ਅਦਬ ਨੂੰ ਪ੍ਰਗਟ ਕਰਦਾ ਹੈ ਉਨ੍ਹਾਂ ਦਾ ਮੁਖ ਸੂਰਜਦੇ ਪ੍ਰ-ਕਾਸ਼ ਨਾਲੋਂ ਅਧਿਕ ਪ੍ਰਕਾਸ਼ ਵਾਲਾ ਹੈ ॥ ੯੪ ॥

ਰੋਜ਼ੋ ਸ਼ਬ ਬਾਸ਼ੰਦ ਦਰ ਜ਼ਿਕਰੇ ਮਦਾਮ ।
ਦਰ ਲਿਬਾਸਿ ਦੁਨਿਯਵੀ ਮਰਦਿ ਤਮਾਮ ॥੧੭੯॥

ਭਾਵ-ਦਿਨ ਰਾਤ ਆਪਣੇ ਨਿਤਯ ਦੇ ਜ਼ਿਕਰ (ਭਜਨ) ਵਿਚ ਲਗੇ ਰਹਿੰਦੇ ਹਨ, ਅਤੇ ਦੁਨਿਆਵੀ ਲਿਬਾਸ ਵਿਚ ਹੀ ਉਹ ਪੂਰਨ ਪੁਰਖ ਹਨ ॥ ੧੭੯ ॥

ਬਾ ਹਮਹ ਅਜ਼ ਜੁਮਲਹ ਆਜ਼ਾਦੰਦ ਸ਼ਾਂ ।
ਦਰ ਹਮਹ ਹਾਲਜ਼ ਖੁਦਾ ਸ਼ਾਦੰਦ ਸ਼ਾਂ ॥ ੧੮੦ ॥

ਭਾਵ-ਓਹ ਸਭ ਦੇ ਨਾਲ ਤੇ ਸਭਤੋਂ ਵਖ

ਹਨ, ਸਭਨਾ ਹਾਲਤਾਂ ਵਿਚ ਸੰਤ ਜਨ ਵਾਹਿਗੁਰੂ ਨਾਲ ਪ੍ਰਸੰਨ ਹਨ ॥ ੧੮੦ ॥

ਖੇਸ਼ਰਾ ਚੂੰ ਮੋਰ ਬਿ ਸ਼ਨਾਸੰਦ ਸਾਂ।
ਦਰ ਹਕੀਕਤ ਬਿਹਤਰਜ਼ ਪੀਲੋ ਦਮਾਂ ।੨੨੫॥

ਭਾਵ-ਭਾਵੇਂ ਓਹ ਆਪਣੇ ਆਪ ਨੂੰ ਕੀੜੀ ਦੇ ਬਰੋਬਰ ਸਮਝਦੇ ਹਨ, ਪਰ ਅਸਲ ਵਿਚ ਓਹ ਮਸਤ ਹਾਥੀ ਤੋਂ ਭੀ ਵਧ ਹਨ ॥

ਜ਼ਾਹਰਿ ਓ ਕੈਦ ਮੁਸ਼ਤਿ ਖਾਕ ਹਸੁ।
ਬਾਤਨਿ ਓ ਬਾ ਖੁਦਾਯੇ ਪਾਕ ਅਸੁ ॥ ੩੨੭ ॥

ਭਾਵ-ਪ੍ਰਗਟ ਰੀਤੀ ਨਾਲ ਤਾਂ ਸੰਤ ਜਨ ਦੁਨਿਆਵੀ ਬੰਧਨਾ ਵਿਚ ਹਨ ਪ੍ਰੰਤੂ ਮਨ ਖੁਦਾ ਨਾਲ ਮਿਲਿਆ ਹੋਣ ਕਰਕੇ ਪਵਿਤ੍ਰ ਹੈ।੩੨੭॥

ਜ਼ਾਹਰ ਅੰਦਰ ਮਾਯਲ ਫਰਜ਼ੰਦੋ ਜ਼ਨ।
ਦਰ ਹਕੀਕਤ ਬਾ ਖੁਦਾਯੇ ਖੇਸ਼ਤਨ ॥ ੩੨੮ ॥

ਭਾਵ-ਪ੍ਰਗਟ ਦੇਖੀਏ ਤਾਂ ਇਸਤ੍ਰੀ ਪੁਤ੍ਰ ਦੇ ਧਿਆਨ ਵਿਚ ਹਨ ਪਰ ਵਾਸਤਵ ਵਿਚ ਆਪਣੇ ਈਸ਼੍ਵਰ ਦੇ ਧਿਆਨ ਵਿਚ ਹਨ ॥

**ਇਤਯਾਦਿਕ ਅਨੇਕਾਂ ਹੀ ਛੰਦਾਂ ਵਿਚ ਸੰਤਾਂ ਦੇ ਲਖਣ ਲਿਖੇ ਹਨ ॥**

ਹੇ ਸੰਤ ਜੀ! ਆਪ ਅਪਨੇ ਗਿਰੇ-ਵਾਨ ਵਿਚ ਮੂੰਹ ਪਾਕੇ ਦੇਖੋ ਕਿਉਂਕਿ ਤੁਸੀ ਭੀ ਅਪਣੇ ਆਪਨੂੰ ਸੰਤ ਲਿਖਦੇ ਤੇ ਅਖਵਾਉਂਦੇ ਹੋ ਜੇਕਰ ਇਨ੍ਹਾਂ ਲ-ਛਨਾਂ ਨਾਲ ਪੂਰੇ ਉਤਰ ਜਾਵੋ ਤਦ ਤਾਂ ਸ਼ੁਭ ਹੈ ਨਹੀਂ ਤਾਂ ਇਨ੍ਹਾਂ ਦੋਹਾਂ ਅਖਰਾਂ ਅਗੇ ਇਕ "ਅ" ਅਗੇਨੂੰ ਜਰੂਰ ਸਥਾਪਨ ਕਰ ਲੈਣਾ ॥

ਪਿਆਰੇ ਜੀ! ਇਨਾਂ ਲਛਨਾਂਵਾਲੇ ਸੰਤਾਂ ਦਾ (ਗੁਰ ਸਿਖਾਂ ਵਿਚ) ਸੇਵਾ ਸਤਿਕਾਰ ਬਨਿਆ ਹੈ ਤੇ ਗੁਰੂ ਦੇ ਸਿਖ ਅਪਨੇ ਸਤਿਗੁਰਾਂ ਦੇ ਹੁਕਮ ਨੂੰ ਬਜਾ-ਉਂਦੇ ਤੇ ਸੇਵਾ ਕਰਦੇ ਹਨ, ਪਰ ਜੇੜ੍ਹੇ ਇਨ੍ਹਾਂ ਲਛਨਾਂ ਤੋਂ ਉਲਟ ਨਾਮਧਰੀਕ

## ਹਨ ਉਨ੍ਹਾਂ *ਭੇਖੀਆਂ ਪਖੰਡੀਆਂ ਬਾਬਤ ਗੁਰੂ ਜੀ ਦਾ ਇਹ ਹੁਕਮ ਹੈ:-

ਸਿਰੀ ਰਾਗ ਮਹਲਾ ੩

ਬਹੁ ਭੇਖ ਕਰ ਭਰਮਾਈਐ ਮਨ ਹਿਰਦੈ ਕਪਟ ਕਮਾਇ। ਹਰਿਕਾ ਮਹਿਲ ਨ ਪਾਵਈ ਮਰ ਵਿਸਟਾ ਮਾਹਿ ਸਮਾਇ ॥

ਵਾਰ ਮਾਝ ਮਹਲਾ ੧

ਇਕ ਕੰਦ ਮੂਲ ਚੁਣ ਖਾਹਿ ਵਣ ਖੰਡ ਵਾਸਾ।
ਇਕ ਭਗਵਾ ਵੇਸ ਕਰ ਫਿਰਹਿ ਜੋਗੀ ਸੰਨਿਆਸਾ।
ਅੰਦਰ ਤ੍ਰਿਸਨਾ ਬਹੁਤ ਛਾਦਨ ਭੋਜਨ ਕੀ ਆਸਾ।
ਬਿਰਥਾ ਜਨਮ ਗਵਾਇ ਨ ਗਿਰਹੀ ਨ ਉਦਾਸਾ।

ਗਉੜੀ ਕਬੀਰ ਜੀ

ਨਗਨ ਫਿਰਤ ਜਉ ਪਾਈਐ ਜੋਗੁ। ਬਨਕਾ ਮਿਰਗ ਮੁਕਤਿ ਸਭ ਹੋਗੁ ॥ ੧ ॥ ਕਿਆ ਨਾਗੇ ਕਿਆ ਬਾਧੇ ਚਾਮ। ਜਬ ਨਹੀ ਚੀਨਸਿ

---

*ਮਾਨ ਅਤੇ ਪਦਾਰਥ ਦੇ ਲਾਲਚ ਵਿਚ ਫਸਕੇ ਅਪਨੀ ਰਹਿਣੀ ਦੇ ਵਿਰੁਧ ਦਿਖਾਵੇ ਮਾਤ੍ਰ ਕਰਮ ਕਰਨੇ, ਚਿੰਨ੍ਹ ਬਨਾਵਣ ਦਾ ਨਾਮ ਭੇਖ ਯਾ ਪਖੰਡ ਹੈ ॥

ਆਤਮ ਰਾਮ ॥ ੧ ॥ ਰਹਾਉ ॥ ਮੂੰਡ ਮੁੰਡਾਏ ਜਉ ਸਿਧਿ ਪਾਈ। ਮੁਕਤੀ ਭੇਡ ਨ ਗਈਆ ਕਾਈ ॥ ੨ ॥ ਬਿੰਦ ਰਾਖ ਜਉ ਤਰੀਐ ਭਾਈ। ਖੁਸਰੈ ਕਿਉ ਨ ਪਰਮ ਗਤਿ ਪਾਈ ॥ ੩ ॥

ਆਸਾ ਦੀ ਵਾਰ

ਵਾਇਨ ਚੇਲੇ ਨਚਨਿ ਗੁਰ। ਪੈਰ ਹਲਾਇਨ ਫੇਰਨ ਸਿਰ। ਉਡ ਉਡ ਰਾਵਾ ਝਾਟੈ ਪਾਇ। ਵੇਖੈ ਲੋਕ ਹਸੈ ਘਰ ਜਾਇ। ਰੋਟੀਆਂ ਕਾਰਣ ਪੂਰਹਿ ਤਾਲ। ਆਪ ਪਛਾੜਹਿ ਧਰਤੀ ਨਾਲ। ਗਾਵਨ ਗੋਪੀਆਂ ਗਾਵਨ ਕਾਨ। ਗਾਵਨ ਸੀਤਾ ਰਾਜੇ ਰਾਮ। ਨਿਰਭਉ ਨਿਰੰਕਾਰ ਸਚ ਨਾਮ। ਜਾਕਾ ਕੀਆ ਸਗਲ ਜਹਾਨ ॥

ਪੁਨਾ—ਬਹੁ ਭੇਖ ਕੀਆ ਦੇਹੀ ਦੁਖ ਦੀਆ। ਸਹੁ ਵੇ ਜੀਆ ਅਪਣਾ ਕੀਆ। ਅੰਨ ਨ ਖਾਇਆ ਸਾਦ ਗਵਾਇਆ। ਬਹੁ ਦੁਖ ਪਾਇਆ ਦੂਜਾ ਭਾਇਆ। ਬਸਤਰ ਨ ਪਹਿਰੈ ਅਹਿਨਿਸਿ ਕਹਿਰੈ। ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨ ਸੂਤਾ। ਪਗ ਉਪੇ ਤਾਣਾ ਅਪਣਾ ਕੀਆ ਕਮਾਣਾ। ਅਲ ਮਲ ਖਾਈ ਸਿਰ ਛਾਈ ਪਾਈ। ਮੂਰਖਿ ਅੰਧੈ ਪਤਿ ਗਵਾਈ। "ਵਿਣ ਨਾਵੈ ਕਿਛੁ ਥਾਇ

ਨ ਪਾਈ"। ਰਹੈ ਬੇਬਾਣੀ ਮੜੀ ਮਸਾਣੀ। ਅੰਧੁ ਨ ਜਾਣੈ ਫਿਰ ਪਛਤਾਣੀ॥

### ਪ੍ਰਭਾਤੀ ਅਸਟਪਦੀ ਮਹਲਾ ੫

ਮਨ ਮਹਿ ਕ੍ਰੋਧ ਮਹਾ ਅਹੰਕਾਰਾ। ਪੂਜਾ ਕਰਹਿ ਬਹੁਤ ਬਿਸਥਾਰਾ। ਕਰ ਇਸਨਾਨ ਤਨ ਚਕ੍ਰ ਬਣਾਏ। ਅੰਤਰ ਕੀ ਮਲ ਕਬਹੀ ਨ ਜਾਏ॥੧॥ ਇਤ ਸੰਜਮ ਪ੍ਰਭ ਕਿਨਹੀ ਨ ਪਾਇਆ। ਭਗਉਤੀ ਮੁਦ੍ਰਾ ਮਨ ਮੋਹਿਆ ਮਾਇਆ। ਪਾਪਕਰਹਿ ਪੰਚਾ ਕੇ ਬਸਿ ਰੇ। ਤੀਰਥ ਨਾਇ ਕਹਹਿ ਸਭ ਉਤਰੇ॥ ੨॥ ਬਹੁਤ ਕਮਾਵਹਿ ਹੋਇ ਨਿਸੰਕ। ਜਮਪੁਰ ਬਾਂਧਿ ਖਰੇ ਕਾਲੰਕ। ਘੂੰਘਰ ਬਾਂਧ ਬਜਾਵਹਿ ਤਾਲਾ। ਅੰਤਰ ਕਪਟ ਫਿਰਹਿ ਬੇਤਾਲਾ॥ ੩॥ ਵਰਮੀ ਮਾਰੀ ਸਾਪ ਨ ਮੂਆ। ਪ੍ਰਭ ਸਭ ਕਿਛੁ ਜਾਨੈ ਜਿਨ ਤੂੰ ਕੀਆ। ਪੂਅਰ ਤਾਪ ਗੇਰੀ ਕੇ ਬਸਤ੍ਰਾ। ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥ ੪॥ ਦੇਸ ਛੋਡ ਪਰਦੇਸਹਿ ਧਾਇਆ। ਪੰਚ ਚੰਡਾਲ ਨਾਲੇ ਲੈ ਆਇਆ। ਕਾਨ ਫਰਾਹਿ ਹਿਰਾਏ ਟੂਕਾ। ਘਰਿ ਘਰਿ ਮਾਗੈ ਤ੍ਰਿਪਤਾਵਨ ਤੇ ਚੂਕਾ॥ ੫॥ ਬਨਿਤਾ ਛੋਡ ਬਦ ਨਦਰਿ ਪਰ ਨਾਰੀ। ਵੇਸ ਨ ਪਾਈਐ ਮਹਾ ਦੁਖਿ

ਆਰੀ। ਬੋਲੈ ਨਾਹੀ ਹੋਇ ਬੈਠਾ ਮੋਨੀ। ਅੰਤਰਿ ਕਲਪ ਭਵਾਈਐ ਜੋਨੀ॥ ੬ । ਅੰਨ ਤੇ ਰਹਤਾ ਦੁਖ ਦੇਹੀ ਸਹਤਾ। ਹੁਕਮ ਨ ਬੂਝੈ ਵਿਆਪਿਆ ਮਮਤਾ। ਮਨਮੁਖ ਕਰਮ ਕਰਹਿ ਅਜਾਈ। ਜਿਉ ਬਾਲੂ ਘਰ ਠਉਰ ਨ ਠਾਈ॥ ੭॥ ਕੋਟਿ ਮਧੇ "ਕੋਈ ਸੰਤ" ਦਿਖਾਇਆ । ਨਾਨਕ ਤਿਨਕੈ ਸੰਗ ਤਰਾਇਆ॥

ਇਤਯਾਦਿਕ ਅਨੇਕਾਂ ਹੀ ਸ਼ਬਦ ਸ੍ਰੀਗੁਰੂ ਗ੍ਰੰਥ ਸਾਹਿਬਜੀ ਵਿਚ ਵਿਦ੍ਯ ਮਾਨ ਹਨ, ਜਿਨ੍ਹਾਂ ਤੋਂ ਉਪਦੇਸ਼ ਮਿ- ਲਦਾ ਹੈ ਕਿ ਇਨ੍ਹਾਂ ਪਖੰਡੀਆਂ, ਦੰਭੀਆਂ, ਭੇਖੀਆਂ, ਡਾਕੂਆਂ ਵਿਚੋਂ "ਕੋਟਿ ਮਧੇ ਕੋਈ ਸੰਤ" ਹੋਵੇ ਤਾਂ ਹੋਵੇ ਪਰ ਓਹ ਭੀ ਗੁਰੂ ਬਨਨ ਦਾ ਖਾਲਸਾ ਧਰਮ ਅਨੁਸਾਰ ਕਦੇ ਹੱਕਦਾਰ ਨਹੀਂ ਬਨ ਸਕਦਾ। ਦੇਖੋ ਸਫਾ ੧੦੦ ਮੁਸ਼ਕਲ ਨੰ: ੫ ਖਾਲਸਾ ਰਹਿਤ ਪ੍ਰਕਾਸ਼॥

ਨਹੀਂ ਤਾਂ ਓਹੁ ਭੇ "ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ" ਅਤੇ "ਮਖਟੂ ਹੋਇਕੈ ਕੰਨ ਪੜਾਏ" ਵਾਲੀ ਗੱਲਹੀ ਹੁੰਦੀ ਹੈ। ਭਾਵੇਂ ਕਰੋੜਾਂਵਿਚੋਂ ਉਸ ਇਕ ਦੀ ਪਛਾਨ ਹੋਣੀ ਵਡੀ ਹੀ ਮੁਸ਼ਕਲ ਗੱਲ ਹੈ ਪਰ ਭਾਈ ਗੁਰਦਾਸ ਜੀ ਪਛਾਨ ਦਾ ਤ੍ਰੀਕਾ ਇਹ ਦਸਦੇ ਹਨ:-

"ਗੁਛਾ ਹੋਇ ਧ੍ਰਿਕੋਨਿਆਂ ਕਿਉਂ ਵੁੜੀਐ ਦਾਖੈ।
ਅੱਕੈ ਕੇਰੀ ਖਖੜੀ ਕੋਈ ਅੰਬ ਨ ਆਖੈ।
ਗਹਿਣੇ ਜਿਉਂ ਜ਼ਰਪੋਸ਼ ਦੇ ਨਹਿੰ ਸੋਇਨ ਸਾਖੈ।
ਛਟਕ ਨ ਪੁਜਨ ਹੀਰਿਆਂ ਓਇ ਭਰੇ ਬਿਆਖੈ।
ਧਉਲੇ ਦਿਸਨ ਛਾਹਿ ਦਧ ਸਾਦਹੁ ਗੁਣ ਗਾਖੈ।
ਤਿਉਂ ਸਾਧ ਅਸਾਧ ਪਰੱਖੀਅਨ ਕਰਤੂਤਸੁਭਾਖੈ"
॥੧੭॥ (ਵਾਰ ੩੫)

ਲਓ ਮਹਾਤਮਾ ਜੀ !"ਹਥ ਕੰਗਨ

ਨੂੰ ਆਰਸੀ ਦੀ ਲੋੜ ਨਹੀਂ"
ਦੋਵੇਂ ਪਖ ਤੁਹਾਡੇ ਸਾਹਮਣੇ ਪਏ ਹਨ,
ਮੈਂ ਤਾਂ ਤੁਹਾਡੇ ਉਤੇ ਹੀ ਫੈਸਲ
ਛਡਦਾ ਹਾਂ ॥

## ਮਹੰਤ

ਇਸੇ ਤਰਾਂ "ਮਹੰਤ" ਪਦ ਨੂੰ ਭੀ ਇਨ੍ਹਾਂ ਵਾਕਾਂਨੁਸਾਰ ਘਟਾ ਲੈਣਾ ਕਿਉਂਕਿ ਭੇਖੀਆਂ ਦੇ ਮੋਢੀ ਦਾ ਨਾਮ ਮਹੰਤ ਹੈ, ਅਤੇ ਪੂਰਨ ਮਹਾਤਮਾਂ ਨਾਂ ਤਾਂ ਡੇਰੇ ਬਨਾਉਂਦੇ ਹਨ ਤੇ ਨਾਹੀ ਮਹੰਤ ਬਣਕੇ ਆਪਨੇ ਆਪਦਾ ਪੂਜਨ ਕਰੌਨ ਦਾ ਜਤਨ ਕਰਦੇ ਹਨ। ਸਗੋਂ ਹਥੀਂ ਸੇਵਾ ਕਰਦੇ ਹਨ, ਦੇਖੋ ਸ੍ਰੀਮਾਨ ਬਾਬਾ ਬੁੱਢਾ ਜੀ ਤੇ ਭਾਈ ਮਨੀ ਸਿੰਘ

ਜੀ ਆਦਿਕ, ਇਸਤੋਂ ਬਿਨਾ ਹੇਠ ਲਿਖੇ ਪ੍ਰਮਾਣਾਨੂੰ ਵਿਚਾਰ ਲਵੋ॥ਯਥਾ-

ਖ਼ੁਦ ਪਰਸਤੀ ਅਜ਼ ਮਿਯਾਂ ਬਰਦਾਸ਼ ਤੰਦ।
ਤੁਖਮੋ ਹਕ ਦਰ ਕਿਸ਼ਤੋ ਦਿਲਹਾ ਕਾਸ਼ਤੰਦ॥੩੬॥

ਭਾਵ-ਸੰਤ ਜਨਾ ਨੇ ਅਪਨੀ ਪੂਜਾ ਦੂਰ ਕਰ ਕੇ, ਵਾਹਿਗੁਰੂ ਦੇ ਨਾਮ ਦਾ ਬੀਜ ਦਿਲ ਰੂਪੀ ਖੇਤ ਵਿਚ ਬੀਜਿਆ ਹੈ॥ ੩੬॥

ਹਕ ਪਰਸਤਾਂ ਖ਼ੁਦ ਪਰਸਤੀ ਚੂੰ ਕੁਨੰਦ ?
ਸਰ ਬੁਲੰਦਾਂ ਮਯਲੋ ਪਸਤੀ ਚੂੰ ਕੁਨੰਦ ? ।੫੧॥

ਭਾਵ-ਵਾਹਿਗੁਰੂ ਦੇ ਪੂਜਕ ਅਪਨੀ ਪੂਜਾ ਕਿਉਂ ਪਸੰਦ ਕਰਦੇ ਹਨ ? ਭਲਾ-ਸ਼ਰੋਮਣੀ ਪੁਰਸ਼ ਨੀਚ ਕਰਮ ਵਲ ਕਿਉਂ ਮਨ ਲਾਉਂਦੇ ਹਨ ( ਅਰਥਾਤ ਆਪਨੀ ਪੂਜਾ ਕਰਾਉਨੀ ਨੀਚ ਕਰਮ ਹੈ)।

ਖ਼ੁਦ ਪਰਸਤੀ ਕਾਰੇ ਨਾਦਾਂ ਆਮਦਹ॥
ਹਕ ਪਰਸਤੀ ਜ਼ਾਤੇ ਈਮਾਂ ਆਮਦਹ॥ ੧੧੩ ॥

ਭਾਵ-ਅਪਨੀ ਪੂਜਾ ਕਰਨੀ ਮੂਰਖਾਂ ਦਾ ਕੰਮ ਹੈ, ਵਾਹਿਗੁਰੂ ਦੀ ਪੂਜਾ ਕਰਨੀ ਸੱਚਾ ਧਰਮ ਹੈ॥ ੧੧੩॥

ਤਾ ਤਵਾਨੀ ਬੰਦਹ ਬਾਸ਼ੋ ਸ਼ਹ ਮਬਾਸ਼।
ਬੰਦਹ ਰਾ ਜੁਜ਼ ਬੰਦਗੀ ਨਹ ਬੁਦ ਤਲਾਸ਼ ॥੪੬੬

ਭਾਵ–ਵਾਹ ਲਗਦੀ ਸੇਵਕ ਬਣ, ਸੁਾਮੀ ਨ ਬਣ, ਸੇਵਕ ਨੂੰ ਸੇਵਾ ਤੋਂ ਛੁਟ ਹੋਰ ਅਭਿਲਾ-ਖਾ ਨਹੀਂ ਕਰਨੀ ਲੋੜੀ ਦੀ ॥੪੬੬॥

(ਜ਼ਿੰਦਗੀ ਨਾਮਾ)

ਵਹਿਲਹਰੀ–ਮੰਨਿਆ ਜੋ ਦੇਹਧਾਰੀ ਤਾਂ ਗੁਰੂ ਨਹੀਂ ਪ੍ਰੰਤੂ ਜੋ ਦੇਹ ਬਿਨਾ ਹੈ ਉਸਵਿਚ ਉਪਦੇਸ਼ ਕਰਨ ਦੀ ਸਮਰਥਾ ਭੀ ਨਹੀਂ ਹੋ ਸਕਦੀ ਅਤੇ ਸਤਿਗੁਰੂ ਦੇ ਮੁਖ ਦੁਆਰਾ ਉਪਦੇਸ਼ ਸੁਨੇ ਬਿਨਾ ਮਨ ਦਾ ਫੁਰਨਾ ਭੀ ਨਹੀਂ ਹਟਦਾ, ਯਥਾ-ਗੁਰ ਵਾਕ–"ਝੁੱਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸ ਸੁਣ ਤੂੰ ਵਿਖਾ। ਸਤਿਗੁਰ ਬਾਝਹੁ ਗੁਰ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ"।

ਅਕਾਲੀ–ਕਿਉਂ ਪੰਡਤ ਜੀ! ਕ੍ਰਿਪਾ ਕਰਕੇ ਅਪਨੇ ਵੇਦਮਈ ਨਿਸਚੇ ਦੁਆਰਾ ਇਹਤਾਂ ਦੱਸੋ ਜੋ ਬ੍ਰਹਮਾਂ ਨੂੰ ਚਾਰ ਵੇਦਾਂ ਦਾ ਉਪਦੇਸ਼ ਕਿਸ ਪ੍ਰਕਾਰ ਹੋਯਾ?

ਜੇਕਰ ਕਹੋ ਕਿ ਸਰਗੁਣ ਸਰੂਪ ਹੋਕੇ ਕੀਤਾ ਤਾਂ ਓਹ ਕੇਹੜਾ ਰੂਪ ਸੀ ? ਬ੍ਰਹਮਾਂ ਨੂੰ ਤਾਂ ਆਪ ਜੈਸੇ ਅਵਤਾਰਾਂ ਤੋਂ ਪਹਿਲਾਂ ਹੀ ਵੇਦ ਪਾਠੀ ਮੰਨਦੇ ਹਨ। ਪ੍ਰਿਯਵਰ ਜੀ ! ਉਪਦੇਸ਼ ਗਯਾਨ ਤਾਂ ਸ਼ਬਦ ਦ੍ਵਾਰਾ ਹੁੰਦਾ ਹੈ ਦੇਹ ਦ੍ਵਾਰਾ ਨਹੀਂ ਹੋ ਸਕਦਾ ਅਤੇ ਇਹ ਪ੍ਰਤੱਖ ਹੈ ਜੋ "ਸਬਦ" ਦੇਹ ਰਹਿਤ ਹੈ ॥

ਸੰਤ ਜੀ ! "ਸਤਿਗੁਰ ਦੇ ਮੁਖ ਦ੍ਵਾਰਾ" ਵਾਕ ਕਿਨਾਂ ਅਖਰਾਂ ਦਾ ਭਾਵ ਲਿਖਿਆ ਜੇ ! ਮੂਲ ਵਿਚ ਤਾਂ "ਸਤਿ ਗੁਰ ਕਾ ਉਪਦੇਸ਼ ਸੁਣ" ਪਾਠਹੈ ਆਪ ਨੇ ਮੂੰਹ ਪਦ ਦਾ ਕਿਥੋਂ ਅਧਜਾਹਾਰ ਕੀਤਾ ਹੈ ?

ਤੁਹਾਡੇ ਵਰਗੇ ਵਿਦ੍ਵਾਨਾਂ ਦੇ ਕਥਨ

ਨੂੰ ਸੁਣਕੇ ਹੀ ਨਜ਼ਾਯ ਵਾਲਿਆਂ ਨੂੰ ਗੁਣ ਤੇ ਦੋਖ ਲਿਖਣੇ ਪਏ, ਅਰਥਾਤ ਤੁਹਾਡੇ ਵਾਂਗੂ ਥੋੜੀ ਗੱਲ ਨੂੰ ਧੂੰਦੇ ਘਸੀਟਦੇ ਕਿਤੇ ਦੂਰ ਜਾ ਸੱਟਨ ਦਾ ਨਾਮ ਉਨ੍ਹਾਂ ਨੇ "ਗੌਰਵ ਦੋਖ" ਲਿ-ਖਿਆ ਹੈ ਅਤੇ ਗੌਰਵ ਦੋਖ ਵਾਲੇ ਵਕਤ ਨੂੰ ਯਥਾਰਥ ਨਹੀਂ ਕਹਿਆ ਜਾਂਦਾ ਤਾਂਤੇ ਜੇਕਰ ਤੁਹਾਨੂੰ ਭੀ ਉਨ੍ਹਾਂ ਦੀ ਮੰਡਲੀ ਵਿਚ ਜੋੜ ਦੇਈਏ ਤਾਂ ਮੇਰੀ ਸਮਝ ਵਿਚ ਕੋਈ ਪਾਪ ਨਹੀਂ ਹੋਵੇਗਾ ॥

ਭਲਾ ਸੰਤ ਜੀ ! ਆਪ "ਸਤਿਗੁਰ ਬਾਝਹੁ ਗੁਰ ਨਹੀ ਕੋਈ" ਦਾ ਕੀ ਭਾਵ ਸਮਝਦੇ ਹੋ ?

ਟਹਿਲ ਹਰੀ—"ਸਤਿਗੁਰ ਬਾਝਹੁ ਗੁਰ ਨਹੀ

ਕੋਈ" ਦਾ ਅਰਥ—"ਬਿਨਾ ਸਤਿਗੁਰੂ ਦੇ ਹੋਰ ਕੋਈ ਗੁਰੂ ਨਹੀਂ (ਭਾਵ) ਗੁਰੂ ਦੋ ਪ੍ਰਕਾਰ ਦੇ ਸੰਸਾਰ ਮੇਂ ਹਨ ਇਕ ਤਾਂ ਦੁਨੀਆਂ ਦੇ ਕਾਰ ਬਾਰ ਸਿਖਲਾਉਨ ਵਾਲੇ ਤੇ ਇਕ ਪਰਮਾਤਮਾਂ ਅਕਾਲ ਪੁਰਖ ਮੈ ਲਿਵਲੀਨ ਕਰਨ ਵਾਲੇ ॥ ਬਸ! ਜੋ ਅਕਾਲ ਪੁਰਖ ਦੇ ਭੇਦੀ ਹੈਂ ਓਨਾਂ ਬਿਨਾਂ ਜ ਦੁਨਿਆਵੀ ਕੰਮਾਂ ਦੇ ਸਿਖਲਾਉਨ ਵਾਲੇ ਹਨ ਸੋ ਸਤਿਗੁਰੂ ਨਹੀ"

ਅਕਾਲੀ--ਵਾਹ ਸੰਤ ਜੀ! ਆਪਨੇ ਗੁਰੂ ਪਦ ਦੇ ਦੋ ਵਿਭਾਗ ਕਿਸਤਰਾਂ ਕੀਤੇ? ਗੁਰੂ ਪਦ ਦੇ ਅਰਥ ਤਾਂ ਅਨੇਕ ਹੀ ਹਨ ਸੋ ਜਿੰਨੇ ਅਰਥ ਉਨੇ ਹੀ ਵਿਭਾਗ ਹੋਣੇ ਕੁਦਰਤੀ ਨਿਯਮ ਅਨੁ-ਸਾਰ ਜਰੂਰੀ ਹਨ, ਇਸ ਲਈ ਦਾਸ ਗੁਰੂ ਪਦ ਦੇ ਅਰਥ ਪ੍ਰਗਟ ਕਰਦਾ ਹੈ:--

'ਪੁਖਜ ਨਛਤ੍ਰ' ਦੇ ਮਾਤ੍ਰਾ ਵਾਲਾ

ਦੀਰਘ ਅਖਰ, ਸੰਯੁਕ੍ਤ ਵਰਣ ਤੋਂ ਪੂਰ ਬਲਾ ਅਖਰ, ਬਿੰਦੂ ਬਿਸਰਗ ਵਾਲਾ ਅਖਰ, ਦ੍ਰੋਣਾ ਚਾਰਜ, ਬ੍ਰਿਹਸਪਤਿ, ਬਲਿਵਾਨ, ਮਹਾਨ, ਪੂਜ੍ਯ, ਦੁਰਜਰ, (ਨਾ ਪਚਨ ਵਾਲੀ) ਵਸਤੂ, ਭਾਰਾ, ਉਪਾਧ੍ਯਾਯ, ਬ੍ਰਹਮਨੇਸ਼ਠੀ ਤੇ ਬ੍ਰਹਮ ਸ੍ਰੋਤ੍ਰੀ, (ਰਾਗ ਵਿਚ ਜਿਥੇ) 'ਧਾ' ਦਾ ਬਿਸਰਾਮ ਹੋਵੇ ਸੋ ਭੀ 'ਗੁਰ' ਹਿਸਾਬ ਵਿਚ ਭੀ ਗੁਰ, ਕਾਰਜ ਸਾਧਕ ਜੁਗਤੀ ਦਾ ਨਾਮ ਭੀ ਗੁਰ, ਅਤੇ ਵਾਹਿਗੁਰੂ ਦਾ ਨਾਮ ਭੀ ਗੁਰ ਹੈ। (ਕੋਸ਼ ਪੰਡਤ ਤਾਰਾ ਸਿੰਘ ਵਿਚ ਹੋਰ ਦੇਖੋ)।

ਸੋ ਪਜਾਰੇ ਸੰਤ ਜੀ! ਸਤਾਰਾਂ ਵਿਭਾਗ ਤਾਂ ਗੁਰੂ ਦੇ ਤੁਹਾਡੇ ਸਾਹਮਣੇ ਮੌਜੂਦ ਹਨ ਅਤੇ ਸਾਰੇ ਇਸ ਗਲਨੂੰ ਚੰਗੀ

ਤਰਾਂ ਜਾਣਦੇ ਹਨ ਕਿ ਇਨ੍ਹਾਂ ਇਨ੍ਹਾਂ ਨੂੰ ਗੁਰ ਕਿਹਾ ਜਾਂਦਾ ਹੈ, ਤੁਸੀਂ ਗੁਰੂ ਦੇ ਦੋ ਵਿਭਾਗ ਕਿਹੜ ਕੀਤੇ?

ਦੂਜਾ--ਸਤਿਗੁਰੂ ਦੀ ਪਦਵੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾ ਹੋਰ ਕਿਸੇ ਨੂੰ ਮਿਲੀ ਹੀ ਨਹੀਂ ਤਾਂ ਤੁਸੀ ਇਸਤੋਂ ਉਲਟ ਕਿਉਂ ਬਰੜਾਉਂਦੇ ਹੋ ਦੇਖੋ:--

ਆਸਾ ਪਟੀ ਮਹਲਾ ੩

ਨਾਨਕ ਜਿਨ ਕਉ ਸਤਿਗੁਰ ਮਿਲਿਆ ਤਿਨਕਾ ਲੇਖਾ ਨਿਬੜਿਆ ॥

ਸਿਰੀ ਰਾਗ ਮਹਲਾ ੧

ਨਾਨਕ ਸਤਿਗੁਰ ਐਸਾ ਜਾਣੀਐ ਜੋ ਸਭਸੈ ਲਵੈ ਮਿਲਾਇ ਜੀਉ ॥

ਵਾਰ ਬਿਹਾਗੜਾ ਮਹਲਾ ੪

ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ ਮੂਹਿ ਕਾਲੇ ਉਠਜਾਹਿ ।

ਵਾਰ ਰਾਮਕਲੀ ਮਹਲਾ ੫

ਨਾਨਕ ਸਤਿਗੁਰ ਤਿਨਾ ਮਿਲਾਇਆ ਜਿਨਾਧੁਰੇ ਪਇਆ ਸੰਜੋਗ ॥

ਭਾਈ ਗੁਰਦਾਸ ਜੀ

ਸਤਿਗੁਰ ਨਾਨਕ ਪ੍ਰਗਟਿਆ॥੨੭। (ਵਾਰ ੧)

ਸਤਿਗੁਰ ਨਾਨਕ ਦੇਵ ਗੁਰਾਂ ਗੁਰ ਹੋਇਆ॥੧੨॥ (ਵਾਰ ੩)

ਇਤਆਦਿਕ ਅਨੇਕਾਂ ਵਾਕਾਂ ਤੋਂ ਸਿਧ ਹੁੰਦਾ ਹੈ ਕਿ ਸਤਿਗੁਰੂ ਦੀ ਪਦਵੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਕਿਸੇ ਨੂੰ ਨਹੀਂ ਮਿਲੀ, ਕਿਉਂਕਿ 'ਗੁਰਾਂ ਗੁਰ' ਅਰਥਾਤ 'ਜਗਤ ਗੁਰੂ' ਦੀ ਪਦਵੀ ਦਾ ਨਾਮ ਸਤਿਗੁਰੂ ਹੈ ਅਤੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਹੋਰ ਕੋਈ ਹੋਇਆ ਹੀ ਨਹੀਂ ਜੈਸਾ ਕਿ:-

ਸੂਹੀ ਮਹਲਾ ੪

ਜਿਸ ਘਰ ਵਿਰਤੀ ਸੋਈ ਜਾਣੈ "ਜਗਤ ਗੁਰੂ ਨਾਨਕ" ਪੂਛ ਕਰਹੁ ਬੀਚਾਰਾ ॥

ਭਾਈ ਗੁਰਦਾਸਜੀ—ਵਾਰ ੨੪

ਨਿਹਚਲ ਨੀਵ ਧਰਾਇਓਨ ਸਾਧਸੰਗਤ ਸਚਖੰਡ ਸਮੇਉ । ਗੁਰਮੁਖ ਪੰਥ ਚਲਾਇਓਨ ਸੁਖ ਸਾਗ੍ਰ ਬੇਅੰਤ ਅਮੇਉ । ਸਚ ਸਬਦ ਆਰਾਧੀਐ ਅਗਮ ਅਗੋਚਰ ਅਲਖ ਅਭੇਉ । ਚਹੁੰ ਵਰਨਾ ਉਪਦੇਸਦਾ ਛਿਅ ਦਰਸਨ ਸਭ ਸੇਵਕ ਸੇਉ । ਮਿਠਾ ਬੋਲਨ ਨਿਉਂ ਚਲਣ ਗੁਰਮੁਖ ਭਾਉ ਭਗਤ ਅਰਥੇਉ । ਆਦਿ ਪੁਰਖ ਆਦੇਸ ਹੈ ਅਬਿਨਾਸੀ ਅਤਿ ਅਛਲ ਅਛੇਉ । "ਜਗਤ ਗੁਰੂ" ਗੁਰ ਨਾਨਕ ਦੇਉ ॥ ੨ ॥

**ਯਾਂਤੇ ਆਪਦੇ ਇਹ ਅਰਥ ਅਯੋਗ ਹਨ । ਗੁਰੂ ਖਾਲਸਾ ਤਾਂ ਗੌਰਵ ਦੇਖਦੇ ਹਟੌਨ ਲਈ ਇਹ ਅਰਥ ਕਰਦਾ ਹੈ:-**

**ਝੱਝੇ ਦ੍ਵਾਰਾ ਉਪਦੇਸ਼ ਦੇਂਦੇ ਹਨ ਹੇ ਮੂਰਖ ! ਤੂੰ ਕਦੇ ਭੀ ਨ ਝੂਰੇਂਗਾ,**

(ਇਕ ਵਾਰੀ) ਸਤਿਗੁਰੂ ਦਾ ਉਪਦੇਸ਼ ਸੁਣਕੇ (ਤਾਂ) ਵੇਖ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾ (ਹੋਰ) ਕੋਈ ਗੁਰੂ ਨਹੀਂ (ਅਤੇ) ਨਿਗੁਰੇ ਦਾ ਨਾਮ ਲੈਣਾ ਭੀ ਬੁਰਾ ਹੈ ॥

ਸੰਤ ਜੀ ! ਆਪ ਦਾ ਇਹ ਕਥਨ "ਜੋ ਦੇਹ ਬਿਨਾ ਅਕਾਲ ਪੁਰਖ ਭੀ ਉਪਦੇਸ਼ ਨਹੀਂ ਕਰ ਸਕਦਾ" ਪ੍ਰਮੇਸ਼ਰ ਦੀ ਸ਼ਾਨ ਦੇ ਉਲਟ ਹੈ ਅਤੇ ਆਪ ਦਾ ਇਹ ਕਹਿਣਾ ਦੱਸਦਾ ਹੈ ਜੋ ਰੱਬ ਭੀ ਦੇਹੀ ਦੇ ਹੀ ਪ੍ਰਤੰਤ੍ਰ ਹੈ ਸੋ ਓਹ ਅਕਾਲ ਪੁਰਖ ਨ ਹੋਵੇਗਾ, ਸਗੋਂ "ਕਾਲ ਪੁਰਖ" ਹੋਵੇਗਾ ॥

ਕਿਉਂ ਕਿ "ਜੋ ਉਪਜਿਓ ਸੋ ਬਿਨਸ ਹੈ" ਅਰਥਾਤ ਜੋ ਦੇਹ ਵਿਚ ਆਇਆ

ਹੈ ਉਸਨੇ ਜ਼ਰੂਰ ਮਰ ਜਾਣਾ ਹੈ ਅਤੇ ਮਰਨ ਵਾਲੇ ਦਾ ਹੀ ਨਾਮ ਕਾਲ ਪੁਰਖ ਹੈ ਅਤੇ ਜਨਮ ਮਰਨ ਤੋਂ ਰਹਿਤ ਦਾ ਨਾਮਹੀ ਅਕਾਲ ਪੁਰਖ ਹੈ। ਜੈਸਾਕਿ:-

ਮਾਰੂ ਮਹਲਾ ੧ ਸੋਲਹੇ

ਤੂੰ ਅਕਾਲ ਪੁਰਖ ਨਾਹੀ ਸਿਰ ਕਾਲਾ।
ਤੂੰ ਪੁਰਖ ਅਲੇਖ ਅਗੰਮ ਨਿਰਾਲਾ ॥

ਗਉੜੀ ਕਬੀਰ ਜੀ

ਸੰਕਟ ਨਹੀਪਰੈ ਜੋਨਿ ਨਹੀਆਵੈ ਨਾਮ ਨਿਰੰਜਨ ਜਾਕੋ ਰੇ ॥

ਵਾਰ ਮਾਰੂ ਮਹਲਾ ੫

ਤੂੰ ਪਾਰ ਬ੍ਰਹਮ ਪਰਮੇਸੁਰ ਜੋਨਿ ਨ ਆਵਹੀ। ਤੇਰਾ ਰੂਪ ਨ ਜਾਈ ਲਖਿਆ ਕਿਉਤੁਝਹਿ ਧਿਆਵਹੀ। ਤੂੰ ਸਭ ਮਹਿ ਵਰਤਹਿ ਆਪ ਕੁਦਰਤਿ ਦੇਖਾਵਹੀ ॥

॥ ਜਾਪੁ ॥

ਕਾਲ ਹੀਨ ਕਲਾ ਸੰਜੁਗਤ "ਅਕਾਲ ਪੁਰਖ" ਅਦੇਸ ॥ ੮੪ ॥

ਆਸਾ ਮਹਲਾ ੧

ਨਾ ਓਹ ਮਰੈ ਨ ਹੋਵੈ ਸੋਗ। ਦੇਦਾ ਰਹੈ ਨ ਚੂਕੈ ਭੋਗ॥

ਲਓ ਸ਼ਾਮ ਜੀ! ਤੁਹਾਡੀ ਕੀਤੀ ਕਤਰੀ ਖੂਹ ਪੈ ਗਈ ਕਿਉਂਕਿ "ਓਹ ਜਨਮ ਨ ਮਰੈ" ਅਰਥਾਤ ਜੰਮਦਾ ਮ-ਰਦਾ ਨਹੀਂ ਤੇ ਫਿਰ ਦੇਂਦਾ ਭੀ ਹੈ। ਇਥੇ ਤੁਸੀ ਹੈਰਾਨ ਹੋਵੋਗੇ ਕਿ ਜੇ ਓਹ ਜੰਮਦਾ ਨਹੀਂ ਤਾਂ ਦੇਹ ਨਹੀਂ ਜੇ ਦੇਹ ਰਹਿਤਹੈ ਤਾਂ ਦੇਇ ਨਹੀਂ ਸਕਦਾ। ਸੋ ਮਿਤ੍ਰ ਜੀ ਇਸੇ ਕਰਕੇ ਉਸਦਾ ਨਾਮ ਅਕਾਲ ਪੁਰਖ ਹੈ ਜੇਹੜਾ ਦੇਹ ਧਾਰਕੇ ਦੇਂਦਾ ਹੈ ਓਹ ਅਕਾਲ ਪੁਰਖ ਨਹੀਂ ਹੋ ਸਕਦਾ। ਜ਼ਰਾ ਹੋਸ਼ ਨੂੰ ਸੰਭਾਲੋ ਤੇ ਮਨ ਨੂੰ ਪਰੀਤਤ ਨਾੜੀ ਤੋਂ ਬਾਹਰ

ਕਢੋ ਤਾਂ ਕਿ ਇਹ ਗਲਤ ਫੈਹਮੀ ਰੂਪ ਸੁਪਨੇ ਤੋਂ ਬਚ ਜਾਵੋ ॥

(ਅ) ਜੇਕਰ ਤੁਸਾਂ ਅਪਨੀ ਜੁਗਤੀ ਦੇ ਮਗਰ ਲਗਕੇ ਅਕਾਲ ਪੁਰਖਨੂੰ "ਦੇਹ ਵਾਲਾ" ਬਨਾਕੇ ਫਿਰ ਮਾਰਨ ਸ਼ਕਤੀ ਵਿਚ ਲੈ ਆਉਣਾਂ ਹੈ ਤਾਂ ਇਹ ਵਾਕ ਤੁਹਾਡੀ ਦਲੀਲਦੇ ਨਾਲ ਠੀਕ ਮਿਲ ਜਾਣਗੇਃ-

ਭਰਮ ਭੂਲੇ ਨਰ ਕਰਤ ਕਚਰਾਇਣ । ਜਨਮ ਮਰਣ ਤੇ ਰਹਿਤ ਨਾਰਾਇਣ । ਕਰ ਪੰਜੀਰ ਖਵਾਇਓ ਚੋਰ । ਓਹ ਜਨਮ ਨ ਮਰੈ ਰੇ ਸਾਕਤ ਢੋਰ । ਸਗਲ ਪਰਾਧ ਦੇਹ ਲੋਰੋਨੀ । ਸੋ ਮੁਖ ਜਲਉ ਜਿਤੁ ਕਹਹਿ ਠਾਕੁਰ ਜੋਨੀ ॥

ਗੁਰੂ ਸਾਹਿਬ ਜੀਦੇ ਆਸ਼ੇ ਅਨੁਸਾਰ (ਜਿਸ ਉਤੇ ਸਾਰੇ ਸਿਖ ਪੰਥ ਦਾ ਅ-ਕੀਦਾਹੈ) ਮੈਂ ਇਹ ਲਿਖਣਤੋਂ ਕਦੇਭੀ

ਸੰਕੋਚ ਨਹੀਂ ਕਰਦਾ ਕਿ ਆਪ ਇਸ ਲਿਖਣ ਤੋਂ ਕਿ "ਦੇਹ ਬਿਨਾ ਅਕਾਲ ਪੁਰਖਭੀ ਉਪਦੇਸ਼ ਨਹੀਂ ਕਰ ਸਕਦਾ" ਪਹਿਲਾਂ ਹੀ............ਹੋ ਜਾਂਦੇ ਤਾਂ ਚੰਗਾ ਸੀ ਕਿਉਂਕਿ ਇਹ ਲਿਖਕੇ ਸਿਰ ਤੇ ਪਾਪ ਤਾਂ ਨਾ ਝਲਦੇ! ਵੀਰਜੀ "ਵਾਹਿ ਗੁਰੂ ਦੀ ਗਤੀ ਅਗਾਧ ਹੈ" ਉਸਦੀ ਸ਼ਾਨ ਵਿਚ ਇਹ ਲਿਖਣਾ ਕਦੇ ਭੀ ਨਹੀਂ ਬਣ ਸਕਦਾ ਕਿਉਂਕਿ:-

"ਪ੍ਰਭ ਭਾਵੈ ਬਿਨ ਸਾਸ ਤੇ ਰਾਖੈ" ਪੁਨਾ-"ਜਲ ਤੇ ਥਲ ਕਰ ਥਲ ਤੇ ਕੂਆ ਕੂਪਤੇ ਮੇਰ ਕਰਾਵੈ। ਧਰਤੀ ਤੇ ਆਕਾਸ ਚਢਾਵੈ, ਚਢੇ ਅਕਾਸ ਗਿ ਰਾਵੈ" ॥ ਪੁਨਾ-"ਸੀਹਾਂ ਬਾਜਾਂ ਚਰਗਾਂ ਕੁਹੀਆਂ ਇਨਾਂ ਖਵਾਲੇ ਘਾਹ" ॥

ਇਹ ਤਾਕਤ ਸਭ ਉਸੇ ਵਿਚ ਹੈ ਤੇ ਉਸਤੋਂ ਬਿਨਾ ਹੋਰ ਕੋਈ ਕੁਝ ਨਹੀਂ

ਕਰ ਸਕਦਾ ਉਸਨੂੰ ਅਪਣੇ ਤੁੱਲ ਜਾਣ ਕੇ ਕਹਿਣਾ ਕਿ ਜਿਕੁਰ ਅਸੀ ਦੇਹ ਬਿਨਾਂ ਕੁਝ ਨਹੀਂ ਕਰ ਸਕਦੇ ਇਕੁਰ ਹੀ ਉਹ ਦੇਹ ਬਿਨਾ ਨਹੀਂ ਕਰ ਸਕ-ਦਾ ਵਡੀ ਅਗਯਾਨਤਾ ਹੈ ॥

(ੲ)ਜੇਕਰ ਇਹ ਕਥਨ ਤੁਹਾਡਾ ਸਚਾ ਹੈ ਤਾਂ ਇਸਤੋਂ ਅਗਲੇ ਪਤਰੇ ਉਤੇ 'ਈਸ਼੍ਵਰ ਨੇ ਚਾਰ ਵੇਦੋਂ ਕਾ ਉਪ-ਦੇਸ਼ ਬ੍ਰਹਮਾਂ ਕੋ ਦੀਆ' ਆਪ ਨੇ ਕਿਕੂੰ ਲਿਖ ਦਿਤਾ ? ਜੇਕਰ ਇਹ ਕਲਪਨਾ ਕਰੋ ਕਿ ਸਰਗੁਨ ਰੂਪ ਵਿਚ ਦਿਤਾ ਤਾਂ ਮੈਂ ਪੁਛਦਾ ਹਾਂ ਕਿ ਉਹ ਕੇਹੜਾ ਰੂਪਸੀ? ਕਿਉਂਕਿ ਚੋਹਵੀਆਂ ਅਵਤਾਰਾਂ ਵਿਚੋਂ ਤਾਂ ਕਿਸੇ ਨੇ ਬ੍ਰਹਮਾਂ ਨੂੰ ਉਪਦੇਸ਼ ਹੀ ਨਹੀਂ ਦਿਤਾ ਅਤੇ ਇਨ੍ਹਾਂ ਦੇ ਅਵਤਾਰ

ਧਾਰਨ ਤੋਂ ਪਹਿਲਾਂ ਹੀ ਬ੍ਰਹਮਾਂਨੂੰ ਵੇਦ ਪਾਠੀ ਪੁਰਾਣਾਂਵਿਚ ਲਿਖਿਆ ਹੋਇਆ ਹੈ। ਇਸਲਈ ਇਹਭੀ ਕਹਿਣਾ ਆਪ ਦਾ ਅਨੁਚਤ ਹੈ ॥

(ਸ) ਜੇਕਰ ਈਸ਼੍ਵਰ ਦਾ ਅਰਥ ਹੋਰ ਕੋਈ ਕਲਪੋ ਤਾਂ ਓਹ ਭੀ ਨਹੀਂ ਬਣਦਾ ਕਿਉਂਕਿ ਦੇਵੀ, ਸੂਰਜ,ਸ਼ਿਵ ਆਦਿਕ ਪੰਜ ਈਸ਼੍ਵਰ ਜੋਸਿਧਾਂਤਮਤਵਾਲੇਮੰਨਦੇ ਹਨ ਓਹ ਭੀ ਅਨੁਚਤ ਹਨ ਕਿਉਂਕਿ ਸੂਰਜ ਆਦਿਕਾਂ ਨਾਲੋਂ ਉਤਪਤੀ ਬ੍ਰ-ਹਮਾਂ ਦੀ ਪਹਿਲੇ ਹੋਈ ਲਿਖੀ ਹੈ ਤਾਂਤੇ ਇਹ ਭੀ ਸਿਧ ਨਹੀਂ ਹੁੰਦਾ ਕਿ ਇਨ੍ਹਾਂ ਵਿਚੋਂ ਕਿਸੇ ਨੇ ਬ੍ਰਹਮਾਂ ਨੂੰ ਉਪਦੇਸ਼ ਦਿਤਾ ਹੋਵੇ ?

(ਹ) ਭਲਾ ਅਕਾਲਪੁਰਖ ਦੇਹ ਤੋਂ

ਬਿਨਾ ਕਿਸੇ ਤਰਾਂ ਭੀ ਉਪਦੇਸ਼ ਨਹੀਂ ਕਰ ਸਕਦਾ ਤਾਂ ਗੁਰੂ ਨਾਨਕ ਦੇਵ ਜੀ ਦਾ ਗੁਰੂ ਕਿਸਨੂੰ ਮੰਨੋਗੇ ? ਜੇਕਰ ਵਿ-ਸ਼ਨੂ ਆਦਿਕਾਂ ਦੀ ਕਲਪਨਾ ਕਰੋ ਤਾਂ ਬਣਦੀ ਨਹੀਂ ਕਿਉਂਕਿ ਗੁਰੂ ਜੀ ਨੇ ਲਿਖਿਆ ਹੈ ਕਿਃ-

"ਕਿਸਨ ਸਦਾ ਅਵਤਾਰੀ ਰੂਧਾ ਕਿਤੁ ਲਗ ਤਰੈ ਸੰਸਾਰਾ" ॥

ਅਤੇ–"ਕਿਸ਼ਨ ਬਿਸ਼ਨ ਕਬਹੂੰ ਨਹ ਧਿਆਊਂ"।

ਇਹ ਗਲ ਕਦੇ ਭੀ ਨਹੀਂ ਹੋ ਸ-ਕਦੀ ਕਿ ਗੁਰੂ ਜੀ ਦਾ ਗੁਰੂ ਵਿਸ਼ਨ ਹੋ ਸਕੇ ? ਜੇ ਹੁੰਦਾ ਭੀ ਤਾਂ ਗੁਰੂ ਜੀ ਇਹ ਨਾ ਲਿਖਦੇ ਕਿ "ਬਿਸ਼ਨ ਕਬਹੂੰ ਨ ਧਿਆਊਂ" ਅਰਥਾਤ ਗੁਰੂ ਦਾ ਧਿਆ-ਉਨਾ ਤਾਂ ਸਭਕੋਈਕਰਦਾਹੈ। ਸੋ ਜੇਕਰ

ਇਹ ਆਪਦਾ ਖ਼ਯਾਲ ਠੀਕਹੈ ਤਾਂ ਗੁਰੂ ਜੀ ਇਸ ਤਰਾਂ ਕਦ ਲਿਖ ਸਕਦੇ ਸਨ, ਪ੍ਰੰਤੂ ਗੁਰੂ ਜੀ ਨੇ ਤਾਂ ਅਪਣੇ ਗੁਰੂ ਦਾ ਪਤਾ ਇਸ ਤਰਾਂ ਦਿਤਾ ਹੈ:-

ਸੋਰਠ ਮਹਲਾ ੧

ਅਪਰੰਪਰ ਪਾਰ ਬ੍ਰਹਮ ਪਰਮੇਸੁਰ ਨਾਨਕ ਗੁਰ ਮਿਲਿਆ ਸੋਈ ਜੀਉ ॥

ਸੂਹੀ ਅਸਟਪਦੀ ਮਹਲਾ ੪

ਸਤਿਗੁਰ ਮੇਰਾ ਸਦਸਦਾ ਨਾ ਆਵੈ ਨਾ ਜਾਇ ॥ ਓਹ ਅਬਿਨਾਸੀ ਪੁਰਖ ਹੈ ਸਭ ਮਹਿ ਰਹਿਆ ਸਮਾਇ ।

ਮਾਰੂ ਸੋਲਹੇ ਮਹਲਾ ੧

"ਹਰਿ ਗੁਰੁ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ"

ਪੁਨਾ-

ਕੋਟਿਕ ਇੰਦ੍ਰ ਕਰੇ ਜਿਹ ਕੇ, ਕਈ ਕੋਟ ਉਪਿੰਦ੍ਰ ਬਨਾਇ ਖਪਾਯੋ। ਦਾਨਵ ਦੇਵ ਫਨਿੰਦ੍ਰ ਧਰਾਧਰ, ਪੱਛ ਪਸੂ ਨਹਿ ਜਾਤ ਗਨਾਯੋ। ਆਜ ਲਗੇ ਤਪ

ਸਾਧਤ ਹੈਂ, ਸ਼ਿਵਊ ਬ੍ਰਹਮਾ ਕਿਛੁਪਾਰ ਨ ਪਾਯੋ।
ਬੇਦ ਕਤੇਬ ਨ ਭੇਦ ਲਖਿਓ ਜਿਹ "ਸੋਊ ਗੁਰੂ"
ਗੁਰ ਮੋਹਿ ਬਤਾਯੋ। (ਦਸਮ ਗੁਰ ਗਿਰਾ ਪ੍ਰਕਾਸ਼)

ਪੁਨਾ

"ਜਵਨ ਕਾਲ ਸਭ ਜਗਤ ਬਨਾਯੋ। ਦੇਵ ਦੈਤ
ਜੱਛਨ ਉਪਜਾਯੋ। ਆਦਿ ਅੰਤ ਏਕੈ ਅਵਤਾਰਾ।
ਸੋਈ ਗੁਰੂ ਸਮਝਿਓ ਹਮਾਰਾ॥

(ਦਸਮ ਗੁਰ ਗਿਰਾ ਪ੍ਰਕਾਸ਼)

ਵਿੱਦਿਆ ਸਾਗਰ ਜੀ! ਜ਼ਰਾ ਗਿਰੇ-ਵਾਨ ਵਿਚ ਮੂੰਹ ਪਾਕੇ ਸੋਚੋ ਕਿ ਗੁਰੂ ਜੀਨੇ ਅਪਨੇ ਗੁਰੂ ਦਾ ਨਾਮ "ਅਕਾਲ ਪੁਰਖ" ਕਹਿਆਹੈ ਅਤੇ ਤੁਸੀ ਕੂਕਦੇ ਹੋ ਕਿ "ਦੇਹ ਤੋ ਬਿਨਾ ਅਕਾਲ ਪੁਰਖ ਭੀ ਉਪਦੇਸ਼ ਨਹੀਂ ਕਰ ਸਕਦਾ"

ਸ਼ਰਮ! ਸ਼ਰਮ!! ਸ਼ਰਮ!!!

ਟਹਿਲ ਹਰੀ-ਅਕਾਲੀ ਜੀ! 'ਸ੍ਰਿਸਟੀਦੇ ਰਚਨ ਕਾਲ ਤੋਂ ਗੁਰ ਚੇਲੇ ਦੀ ਪਰੰਪਰਾ ਚਲੀ

ਆਉਂਦੀ ਹੈ' ਸੋ ਕੀ ਇਸੇ ਪ੍ਰਣਾਲਕਾ ( ਗੁਰ ਸਿਖ ਪਨੇ ਦੀ ) ਨੂੰ ਕਲਜੁਗ ਵਿਚ ਭੀ ਚਲਾਉਨ ਵਾਸਤੇ ਗੁਰੂ ਨਾਨਕ ਨੇ ਦਸ ਸਰੂਪ ਨਹੀਂ ਧਾਰਨ ਕੀਤੇ ?

**ਅਕਾਲੀ— ਸ਼ੋਕ ਹੈ ! ਐਸੀ ਅਗਿਆਨਤਾ ਪਰ ! ਸ੍ਰੀ ਗੁਰੂ ਜੀ ਦਾ ਅਵਤਾਰ ਆਪਣੀ ਕਥਨ ਕੀਤੀ ਹੋਈ ਪ੍ਰ-ਣਾਲਕਾ ਚਲਾਉਨ ਲਈ ਹੋਯਾ ਸੀ? ਸੰਤ ਜੀ ! ਜ਼ਰਾ ਹੋਸ਼ ਨੂੰ ਟਿਕਾਨੇ ਕਰ ਕੇ ਇਸ ਪਉੜੀ ਦੀ ਵਿਚਾਰ ਤਅਸਬ ਛਡਕੇ ਕਰਨਾ:—**

ਜਤੀ ਸਤੀ ਚਿਰ ਜੀਵਣੇ ਸਾਧਿਕ ਸਿਧ ਨਾਥ "ਗੁਰ ਚੇਲੇ"। ਦੇਵੀ ਦੇਵ ਰਖੀਸਰਾਂ ਭੈਰੋਂ ਖੇਤ੍ਰਪਾਲ ਬਹੁ ਮੇਲੇ। ਗਣ ਗੰਧਰਬ ਅਪਛਰਾਂ ਕਿੰ-ਨਰ ਜੱਛ ਚਲਤ ਬਹੁ ਖੇਲੇ। ਰਾਖਸ ਦਾਨੋ ਦੈਤ ਲਖ ਅੰਦਰ ਦੂਜਾ ਭਾਉ ਦੁਹੇਲੇ। ਹਉਮੈ ਅੰਦਰ ਸਭ ਕੋ ਡੁਬੇ "ਗੁਰੂ ਸਣੇ ਬਹੁ ਚੇਲੇ"। ਗੁਰਮੁਖਿ

ਕੋਇ ਨ ਦਿਸਈ ਢੂੰਡੇ ਤੀਰਥ ਜਾਤ੍ਰੀ ਮੇਲੇ। ਢੂੰਡੇ ਹਿੰਦੂ ਤੁਰਕ ਸਭ ਪੀਰ ਪੈਕੰਬਰ ਕੌਮ ਕਤੇਲੇ। ਅੰਧੀਅੰਧੇ ਖੂਹੇ ਠੇਲੇ॥੨੬॥ (ਭਾ: ਗੁਰ: ਵਾਰ੧)

ਇਤਆਦਿਕ ਕਿੰਨੀਆਂ ਹੀ ਪਉ-ੜੀਆਂ ਵਿਚ ਭਾਈ ਜੀ ਨੇ ਤੁਹਾਡੀ ਕਲਪਤ ਕੀਤੀ ਗੁਰ ਚੇਲੇ ਦੀ ਪ੍ਰਣਾਲਕਾ ਨੂੰ ਰਗੜਿਆ ਹੈ ਜੋ ਉਸ ਵੇਲੇ ਚ-ਲੀਆਂ ਹੋਈਆਂ ਸਨ। ਸੋ ਤੁਸੀ ਕਿਸ ਤਰਾਂ ਆਖ ਸਕਦੇ ਹੋ ਕਿ ਗੁਰੂ ਜੀ ਇਸ ਪ੍ਰਣਾਲਕਾ ਨੂੰ ਚਲਾਉਣ ਲਈ ਆਏ ਸਨ?

ਜ਼ਰਾ ਹੋਸ਼ ਕਰਕੇ ਕਿਸੇ ਗ੍ਰੰਥ ਨੂੰ ਤਾਂ ਵੇਖ ਲੈਂਦੇ ਜੋ ਗੁਰੂ ਜੀ ਦੇ ਅਵਤਾਰ ਧਾਰਨ ਦਾ ਕੀ ਕਾਰਨ ਹੈ? ਸ੍ਰੀ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਸਾਫ

ਲਿਖਿਆ ਹੈ:--

ਤਬ ਹਰਿ ਬਹੁਰ 'ਦਤ' ਉਪਜਾਯੋ। ਤਿਨ ਭੀ ਅਪਨਾ 'ਪੰਥ' ਚਲਾਯੋ। ਕਰ ਮੋ ਨਖ ਸਿਰ ਜਟਾ ਸਵਾਰੀ। ਪ੍ਰਭ ਕੀ ਕ੍ਰਿਯਾ ਨ ਕਛੂ ਬਿਚਾਰੀ॥੨੩॥ਪੁਨ ਹਰਿ 'ਗੋਰਖ' ਕੋ ਉਪਰਾਜਾ। 'ਸਿਖ'ਕਰੇ ਤਿਨਹੂ ਬਡਰਾਜਾ। ਸ੍ਰਵਨਫਾਰ ਮੁਦ੍ਰਾ ਦ੍ਵੈ ਡਾਰੀ॥ ਹਰਿ ਕੀ ਪ੍ਰੀਤ ਰੀਤ ਨ ਬਿਚਾਰੀ ॥ ੨੪ ॥ ਪੁਨ ਹਰਿ 'ਰਾਮਾ ਨੰਦ' ਕੋ ਕਰਾ। ਭੇਸ ਬੈਰਾਗੀ ਕੋ ਜਿਨ ਧਰਾ। ਕੰਠੀ ਕੰਠ ਕਾਠ ਕੀ ਡਾਰੀ। ਪ੍ਰਭ ਕੀ ਕ੍ਰਿਯਾ ਨ ਕਛੂ ਬਿਚਾਰੀ। ੨੫ ॥

ਸ੍ਰੀ ਗੁਰੂ ਸਾਹਿਬ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਇਹ ਸਭ ਗੁਰ ਚੇਲੇ ਦੀਆਂ ਪ੍ਰਣਾਲਿਕਾ ਚਲੀਆਂ ਹੋਈਆਂ ਸਨ, ਜੋ ਹੁਣ ਤਕ ਟਾਵੀਆਂ ਟਾਵੀਆਂ ਕਿਧਰੇ ੨ ਨਜ਼ਰ ਆਉਂਦੀਆਂ ਹਨ, ਇਤਆਦਿਕ ਬਚਨਾਂ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀਦੇ ਅਵਤਾਰ ਧਾ-

ਰਨਦਾ ਕਾਰਨ ਗੁਰ ਸਿਖਪਨੇਦੀ ਪ੍ਰ-
ਣਾਲਕਾ ਚਲਾਉਂਨਾ ਨਹੀਂ ਸੀ,ਸਗੋਂ
ਇਸ ਪ੍ਰਣਾਲਕਾਦਾ ਹਟਾਉਨਾ ਕਾਰ-
ਨ ਸੀ, ਕਿਉਂਕਿ ਇਨ੍ਹਾਂ (ਗੁਰੂ ਬਣਨ
ਵਾਲਿਆਂ) ਨੇ ਪਾਟੋ ਧਾੜ ਪਾਕੇ ਭੇਡਾਂ
ਦੇ ਉਂਨ ਲਾਹੁੰਣ ਵਾਲਾ ਕੰਮ ਬਨਾਇ
ਆ ਹੋਇਆ ਸੀ ਤੇ ਵਾਹਿਗੁਰੂ ਦੇ ਨਾਮ
ਨੂੰ ਕੋਈ ਭੀ ਨਹੀਂ ਸੀ ਜਪਾਉਂਦਾ
ਅਤੇ ਗੁਰੂਜੀ ਦਾ ਵਾਹਿਗੁਰੂ ਨੂੰ ਜਪਾਉ
ਣਾ ਵਡਾ ਕਾਰਣ ਸੀ ਜੈਸਾਕਿ:—

'ਸਭ ਅਪਨੀ ਅਪਨੀ ਉਰਝਾਨਾ ॥ ਪਾਰ ਬ੍ਰਹਮ
ਕਾਹੂੰ ਨ ਪਛਾਨਾ। ਤਪ ਸਾਧਤ ਹਰਿ ਮੋਹਿ ਬੁ-
ਲਾਯੋ ॥ ਇਮ ਕਹਿਕੈ ਇਹ ਲੋਕ ਪਠਾਯੋ ॥੨੮
॥ ਮੈਂ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ
ਕਰਬੇ ਕਹੁ ਸਾਜਾ। ਜਾਇ ਤਹਾਂ ਤੈ ਧਰਮ ਚਲਾ
ਯ ॥ ਕਬੁਧਿ ਕਰਨ ਤੇ ਲੋਕ ਹਟਾਯ ॥ ੨੯ ॥

ਪੂਨਃ

'ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ ਜਹਾਂ ਤਹਾਂ ਤੁਮ ਧਰਮ ਬਿਬਾਰੋ ॥ ਦੁਸ਼ਟ ਦੋਖੀਅਨ ਪਕਰ ਪਛਾਰੋ ॥ ਇਹੈ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥ ਧਰਮ ਚਲਾਵਨ ਸੰਤ ਉਬਾਰਨ॥ਦੁਸਟ ਸਭਨਕੋ ਮੂਲ ਉਪਾਰਨ । ( ਦ: ਗੁ: ਗਿ: ਪ੍ਰ: )

ਤਿਮਰ ਪ੍ਰਚਾਰਕ ਜੀ ! ਆਪਦੀ ਵਿਦੱਤਾ ਦਸਦੀ ਹੈ ਜੋ ਆਪ ਕਿਥੋਂ ਤਕ ਇਤਹਾਸ ਦੇ ਜਾਣੂ ਹੋਂ ਕ੍ਰਿਪਾ ਕਰਕੇ 'ਗੁਰੂ ਖਾਲਸਾ ਇਤਹਾਸ' ਨੂੰ ਤਾਂ ਦੇਖ ਹੀ ਲੈਂਦੇ ਸ਼ੈਦ ਕੁਝ ਮਤ ਠਕਾਨੇ ਆ ਜਾਂਦੀ ॥ ਵੀਰਜੀ ! ਆਪ ਤਾਂ ਇਤਹਾਸਕ ਖੋਜ ਤੋਂ ਹਜ਼ਾਰ ਕੋਸ ਪਰੇ ਹੋਣ ਦੀ ਹਾਲਤ ਵਿਚ ਡੱਡੂ ਵਤ 'ਖੂਹ ਨੂੰ ਹੀ ਸਮੁੰਦ੍ਰ' ਮੰਨੀ ਬੈਠੇ ਹੋ ॥

ਬਲਿਹਾਰ ! ਇਸੇ ਵਿਚਾਰਦੇ ਆ- ਸਰੇ 'ਗੁਰੂ ਡੰਮ' ਦਾ ਪ੍ਰਚਾਰ ਕਰਨ ਲਈ ਰੱਸੇ ਤੁੜੋਂਦੇ ਹੋ? ਇਸੇ ਦਾ ਨਾਮ ਹੈ 'ਟਿਡੀਆਂ ਨੂੰ ਮੰਮੇ' ਸਚ ਕਿਹਾ ਹੈ :- "ਨਾਵੈ ਹਾਥ ਬਾਮੀ ਪੈ ਨਾ ਆਵੈ ਮੰਤ੍ਰ ਬੀਛਨ ਕੋ"—

ਟਹਿਲ ਹਰੀ—ਆਪ ਦਾ ਕਥਨ ਠੀਕ ਹੈ ਪਰੰਤੂ 'ਦੇਹ ਧਾਰੀ ਗੁਰੂ ਦੀ ਮ੍ਰਯਾਦਾ ਆਦਿ ਸ੍ਰਿ- ਸ਼ਟੀ ਰਚਨ ਕਾਲ ਸੇ ਚਲੀ ਆਈ ਹੈ' ਜਿਸ ਨੂੰ ਗੁਰੂ ਜੀ ਤੁਕ ਤੁਕ ਸਬਦ ੨ ਮੇ ਪ੍ਰਗਟ ਕਰ ਰਹੇ ਹਨ, ਯਥਾ- ( ਸਾਸਤ ਬੇਦ ਸਿਮ੍ਰਿਤ ਸਭ ਸੋਧੇ ਸਭ ਏਕਾ ਬਾਤ ਪੁਕਾਰੀ ॥ ਬਿਨ ਗੁਰ ਮੁਕਤਿ ਨ ਕੋਊ ਪਾਵੈ ਮਨ ਵੇਖਹੁ ਕਰਿ ਬੀਚਾਰੀ) ਭਾਵ ਗੁਰੂ ਜੀ ਅਹਿਲਾਨੀਆਂ ਤੌਰ ਸੇ ਸਾਫ ਦਸਦੇ ਹਨ ਕਿ ੪ ਬੇਦ ੬ ਸ਼ਾਸਤ੍ਰ ੨੭ ਸਿਮ੍ਰਿਤੀ ਆਂ ਸਭ ਪਦ ਤੋਂ ਪੌਰਾਨ ਆਦਿਕ ਸਰਬ ਹੀ ਸੋਧੇ ਨਾਮ ਬੀਚਾਰ ਕਰਕੇ ਦੇਖੇ ਓਨਾਂ ਦਾ ਸਰਬ ਸਾਰ ਮੁਕਤੀ ਹੋਨ ਦਾ ਕਹਿਆ ਹੋਇਆ ਇਕ ਏਹੋਹੀ

ਤਤ ਕਢਿਆ ਜੋ ਬਿਨਾਂ 'ਦੇਹ ਧਾਰੀ ਗੁਰੂ' ਤੋਂ ਕਦੇ ਭੀ ਮੁਕਤਿ ਨਹੀ ਹੋ ਸਕਦਾ ਆਦਿਕ ॥

ਅਕਾਲੀ-- ਹੇ ਮਹਾਤਮਾਂ ਜੀ! ਕੇਹੜੀ ਤੁਕ ਵਿਚੋਂ ਸ੍ਰਿਸ਼ਟੀ ਰਚਨ ਕਾਲ ਪ੍ਰ-ਤੀਤ ਹੁੰਦਾ ਹੈ? ਜਿਸ ਵਿਚ ਗੁਰੂ ਜੀਨੇ ਗੁਰ ਸਿਖਣੀ ਮ੍ਰਯਾਦਾ ਦਸੀ ਹੋਵੇ?

ਦੂਜਾ—'ਗੁਰ' ਦਾ ਅਰਥ 'ਦੇਹਧਾ-ਰੀ ਗੁਰੂ' ਕਿਸ ਨਿਯਮ ਅਨੁਸਾਰ ਕੀਤਾ ਜੇ! ਦੇਖੋ ਤੁਹਾਡੇ ਵਰਗੇ ਗੁਰੂ ਬਨ ਣ ਦੇ ਚਾਹਵਾਨਾਂ ਲਈ ਗੁਰੂ ਜੀ ਕੀ ਲਿਖਦੇ ਹਨ। ਤੇ ਤੁਸੀ ਕਿਧਰ ਛਾਲਾਂ ਮਾਰਦੇ ਹੋ

'ਕੂਲਹਾ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ।
ਚੂਹਾ ਖਡ ਨ ਮਾਵਈ ਤਿਕਲ ਬੰਨੈ ਛਜਿ ॥

ਪੁਨਾ

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ

ਮੀਤੁ । ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟ-
ਕਿਓ ਚੀਤੁ ॥ ਭਾਰ ਪਰਾਈ ਸਿਰ ਚਰੈ ਚਲਿਓ
ਚਾਹੈ ਬਾਟ । ਅਪਨੇ ਭਾਰਹਿ ਨਾ ਡਰੈ ਆਗੈ ਅਉ
ਘਟ ਘਾਟ ॥

ਫਿਰ ਸੰਤ ਜੀ ! ਦਸਮੇਸ ਜੀ ਨੇ ਤਾਂ "ਆਗਜ਼ਾ ਭਈ ਅਕਾਲ ਕੀ ਤਬੀ ਚਲਾਇਓ ਪੰਥ । ਸਭ ਸਿਖਨ ਕੋ ਹੁਕਮ ਹੈ 'ਗੁਰੂ' ਮਾਨੀਓ ਗ੍ਰੰਥ" ਇਹ ਹੁਕਮ ਸਿਖਾਂਨੂੰ ਦੇਕੇ ਸਾਫ ਦੱਸਦਿਤਾ ਜੋ ਸਾਡੇ ਮਗਰੋਂ ਹੋਰ ਕੋਈ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਨਾ ਗੁਰੂ ਬਣਨ ਦਾ ਹੱਕਦਾਰ ਨਹੀਂ ਹੈ, ਸੋ ਆਪਦੀ ਪ੍ਰਨਾ-ਲਕਾ ਦਾ ਫੈਸਲਾ ਤਾਂ ਓਹ ਆਪ ਹੀ ਕਰ ਗਏ ਹਨ ਤਾਂ ਫਿਰ ਆਪਨੂੰ ਸ਼ੰਕਾ ਕੀ ਹੈ ?

ਟਹਿਲ ਹਰੀ–ਜੇਹੜਾ ਪ੍ਰਮਾਣ ਤੁਸੀ "ਆਗਿਆਂ

ਭਈ ਅਕਾਲ ਦੀ" ਵਾਲਾ ਦਿਤਾ ਹੈ, ਇਹ ਕਿਸੇ ਗੁਰਬਾਣੀ ਮੇਂ ਹੀ ਨਹੀਂ ਲਿਖਿਆ, ਭਾਵ ਨਾ ਤੋ ਆਦਿ ਦਰਬਾਰ ਮੇਂ ਤੇ ਨਾ ਹੀ ਦਸਮ ਦਰਬਾਰ ਮੇਂ ਅਤੇ ਨਾ ਹੀ ਭਾਈ ਗੁਰਦਾਸ ਜੀ ਦੀ ਬਾਣੀ ਮੇਂ ਕਿਤੇ ਲਿਖਿਆ ਹੈ ।।

**ਅਕਾਲੀ–ਸ੍ਰੀਮਾਨ ਜੀ ! ਇਹ ਵਾਕ ਦਸਵੇਂ ਗੁਰੂ ਸਾਹਿਬ ਜੀ ਦਾ ਹੈ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਪੰਚਮ ਪਾਤਸ਼ਾਹ ਜੀਨੇ ਬੱਧੀ ਸੀ ਤਦ ਤਾਂ ਅਜੇ ਦਸਵੇਂ ਗੁਰੂ ਸਾਹਿਬਜੀ ਅਵਤਰੇਭੀ ਨਹੀਂ ਸਨ ਤਾਂ ਇਹਬਾਣੀ ਕਿਥੋਂ ਆਉਂਦੀ ?**

**(ੳ)-ਜੇਕਰ ਕਹੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੁਬਾਰਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਦਮਦਮੇ ਸਾਹਿਬ ਜੀ ਵਿਚ ਕੀਤੇ ਸਨ**

ਓਦੋਂ ਦਰਜ ਕਰ ਦੇਂਦੇ ! ਤਾਂ ਇਸਦਾ ਉੱਤਰ ਇਹ ਹੈਕਿ ਸ੍ਰੀਗੁਰੂ ਗੋਬਿੰਦਸਿੰਘ ਜੀ ਨ ਜਦ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਗੱਦੀ ਤੇ ਸਥਾਪਨ ( ਸ੍ਰੀ ਹਜ਼ੂਰ ਅਬਚਲਾ ਨਗਰ ਵਿਚ) ਕੀਤਾ ਤਾਂ ਓਦੋਂ ਇਹ ਸਲੋਕ ਉਚਾਰਿਆ ਹੈ ਅਤੇ ਇਸਤੋਂ ਕਿੰਨੇ ਬਰਸ ਪਹਿਲੇ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਹੋਈ ਸੀ ਇਸ ਲਈ ਤਾਂ ਆਦਿ ਸ੍ਰੀਗੁਰੂ ਗ੍ਰੰਥ ਸਾਹਿਬਜੀ ਵਿਚ ਦਰਜ ਨਹੀਂ ਹੋਯਾ ॥

(ਅ)-ਭਾਈ ਗੁਰਦਾਸ ਜੀ ਦੀ ਬਾਣੀ ਦਾ ਇਸ ਨਾਲ ਕੋਈ ਸਬੰਧ ਹੀ ਨਹੀਂ (ਭਾਵੇਂ ਆਸ਼ੇ ਦਾ ਤਾਂ ਜਰੂਰਹੈ ਅਤੇ ਓਹ ਪਿੱਛੇ ਲਿਖ ਭੀ ਦਿਤਾ ਹੈ) ਇਸ ਲਈ ਉਸ ਵਿਚ ਇਹ ਸਲੋਕ

ਦਰਜ ਨਹੀਂ ਹੋਇਆ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਭੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀਦੇ ਅਵਤਾਰ ਧਾਰਨਤੋਂ ਪਹਿਲਾਂ ਤਿਆਰਹੋਚੁਕੀਸੀ॥

(ਇ)-ਪ੍ਰਚਲਤ ਦਸਮ ਗ੍ਰੰਥ ਨਾਮੀ ਗ੍ਰੰਥ (ਜੋ ਕਿ ਕੇਵਲ ਅਨਮਤ ਗ੍ਰੰਥਾਂ ਦਾ ਸੰਗ੍ਰਹ ਹੈ) ਦੀਆਂ ਬੀੜਾਂ ਦੇ ਭੀ ਕਿਤਨੇ ਹੀ ਭੇਦ ਹਨ ਇਸੇ ਕਰ ਉਨ੍ਹਾਂ ਵਿਚ ਪਾਠਾਂ ਦਾ ਭੀ ਬਹੁਤ ਭੇਦ ਹੈ ਕਿਉਂਕਿ ਓਹ ਭੀ ਦਸਮੇਸ ਜੀਦੇ ਜੋਤੀ ਜੋਤ ਸਮਾਨੇ ਪਸਚਾਤ ਵੱਖੋ ਵੱਖ ਸਿੰਘਾਂ ਨੇ ਵੱਖੋਵੱਖ ਢੰਗਪਰ ਸੰਚਿਤ ਕੀਤੀਹੈਂ, ਇਸ ਲਈ ਕੋਈ ਅਸਚਰਜ ਦੀ ਗਲ ਨਹੀਂ ਕਿ ਜੇਕਰ ਇਹ ਸਲੋਕ ਕਿਸੇ ਬੀੜ ਵਿਚ ਭੀ ਨਾ ਹੋਵੇ ਪਰ ਅਸਲ

ਵਿਚ ਤਾਂ ਇਸਤਰਾਂ ਹੈ ਕਿ ਇਹ ਸਲੋਕ ਗੁਰੂ ਜੀ ਨੇ ਜਦ ਸਿਖਾਂ ਨੂੰ ਸੁਣਾਇਆ ਤਾਂ ਸਿਖਾਂਨੇ ਕੰਠ ਕਰ ਲਿਆ ਤੇਜਿਕੂਰ ਅਰਥਾਂ ਦੀ ਚਲਾਈ ਸੰਪ੍ਰਦਾਯ ਤੁਰੀ ਆਉਂਦੀ ਹੈ ਇੱਕੁਰ ਹੀ ਇਹ ਸਲੋਕ ਭੀ ਮਹਾਤਮਾ ਸੁਣਾਉਂਦੇ ਹਨ ਜੋ ਕਿ ਇਤਹਾਸਕ ਪ੍ਰਸੰਗਾਂ ਦੇ ਅਨੁਕੂਲੀ ਹੋਣ ਕਰਕੇ ਗੁਰੂ ਜੀ ਦੇ ਮੁਖਾਰ ਬਿੰਦ ਤੋਂ ਉਚਾਰਨ ਕੀਤਾ ਹੋਇਆ ਮੰਨਿਆ ਜਾਂਦਾ ਹੈ॥

ਟਹਿਲ ਹਰੀ–ਸਿੰਘ ਸਾਹਿਬ ਜੀ ! ਗੁਰੂ ਖਾਲਸਾ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਨੂੰ ਦਸਾਂ ਗੁਰਾਂਦੀ ਦੇਹ ਸਰੂਪ ਮੰਨਦਾ ਹੈ ਤਾਂ ਇਨ੍ਹਾਂ ਦਾ ਮੂੰਹ ਕੇਹੜਾ ਹੈ ?

ਅਕਾਲੀ-ਅਜਾਨ ਸੰਤ ਜੀ ! ਗੁਰੂ ਖਾਲਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ

ਦਸਾਂ ਗੁਰਾਂ ਦੀ ਦੇਹ ਸਰੂਪ ਨਹੀਂ ਮੰਨਦਾ। ਹਾਂ! 'ਦਸਾਂ ਗੁਰਾਂਦਾ ਸਰੂਪ' ਜਰੂਰ ਮੰਨਦਾ ਹੈ ਤੇ ਇਸਤਰਾਂ ਮੰਨਣਾ ਭੀ ਯੋਗ ਹੈ ਕਿਉਂਕਿ "ਸਤਿਗੁਰਾਂ ਦਾ ਸ੍ਰੂਪ ਗੁਰਾਂ ਦੀ ਬਾਣੀ" ਅਤੇ ਬਾਣੀ ਦਾ ਸਮੱਗ੍ਰ ਗੁਰੂ ਗ੍ਰੰਥ ਸਾਹਿਬ ਜੀ ਹਨ, ਯਾਂਤੇ ਦਸੋਂ ਸਤਿਗੁਰਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਖਾਲਸਾ ਜੀ ਦੇ ਸੱਚੇ ਗੁਰੂ ਹੈਨ ਔਰ ਖਾਲਸਾ ਧਰਮ ਦੇ ਪ੍ਰਚਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੀ ਤਾਬਿਆ ਪੰਜ ਪਿਆਰਿਆਂ ਦਾ ਪ੍ਰੰਜ "ਪੰਚ ਖਾਲਸਾ ਅਰਥਾਤ ਖਾਲਸਾ ਪਾਰਲੀ ਮੈਂਟ" ਗੁਰ ਵਾਕ "ਇਕ ਸਿਖ ਦੁਇ ਸਾਧ ਸੰਗਤ ਪੰਜੀਂ ਪਰਮੇ ਸ਼ਰ" ਪੁਨਃ "ਗੁਰੂ ਖਾਲਸਾ, ਖਾਲਸਾ

ਗੁਰੂ" ਦੇ ਭਾਵ ਅਨੁਸਾਰ ਗੁਰੂ ਰੂਪ ਹਨ। ਸੋ ਜਦ ਗੁਰੂ ਖਾਲਸਾ ਇਨ੍ਹਾਂ ਨੂੰ "ਦਸਾਂ ਗੁਰਾਂਦੀ ਦੇਹ ਸਰੂਪ" ਹੀ ਨਹੀਂ ਮੰਨਦਾ ਤਾਂਤੇ ਆਪਦਾ ਇਹ ਪ੍ਰਸ਼ਨ ਕਰਨਾ ਇਨ੍ਹਾਂ ਦਾ ਮੂੰਹ ਕੇਹੜਾ ਹੈ, ਕੀ ਭਾਵ ਰਖਦਾ ਹੈ ?

ਟਹਿਲ ਹਰੀ-ਵੀਰ ਅਕਾਲੀ ਜੀ ! ਜੇਕਰ ਗੁਰੂ ਜੀ ਨੇ ਗੁਰ ਸਿਖ ਪਨੇ ਦੀ ਪ੍ਰਣਾਲਕਾ ਬੰਦ ਕਰਨੀ ਹੁੰਦੀ ਤਾਂ ਇਹ ਹੁਕਮ ਕਿਉਂ ਦਿੰਦੇ ਕਿ "ਗੁਰ ਸਿਖ ਮੀਤ ਚਲਹੁ ਗੁਰ ਚਾਲੀ" ਜਿਸਦਾ ਭਾਵ ਸਪਸ਼ਟ ਹੈ ਜੋ 'ਹੇ ਮਿਤ੍ਰ ਜਨੋ ਸ੍ਰੀ ਦਸਮ ਗੁਰੂ ਸਾਹਿਬੋਂ ਕੀ ਪ੍ਰਚਲਤ ਕੀਤੀ ਹੋਈ 'ਗੁਰ' ਸਿਖ ਪਨੇ ਦੀ (ਚਾਲੀ) ਨਾਮ ਰੀਤੀ ਤਿਸ ਪਰ ਚਲੋ ਤਾਂ ਹੀ ਗੁਰੂ ਕੇ ਸਿਖ ਕਹਿਲਾਵਨ ਦੇ ਅਧਿਕਾਰੀ ਹੋਵੋਗੇ ॥,

ਅਕਾਲੀ-ਵਾਹ ਸੰਤ ਜੀ ! ਚੰਗੀ ਅ-ਕਲ ਜ਼ਾਹਿਰ ਕੀਤੀ ਜੇ ! ਤੇ ਦੇਹਧਾਰੀ

ਗੁਰੂ ਦੀ ਸਿਧੀ ਹਿਤ ਪ੍ਰਮਾਣ ਭੀ ਠੀਕ ਲਭਿਆ ਹੈ। ਜ਼ਰਾ ਵਿਚਾਰਕੇ ਦੇਖੋ ਜੋ ਕੀ ਆਪਨੇ ਇਹ ਅਰਥ ਕੀਤੇ ਹਨ, ਯਾ ਅਨਰਥ ? ਜੇਕਰ ਏਹੀ ਅਰਥ ਕਰਦੇ ਹੋ ਤਾਂ ਆਪ ਦੀ ਵਿੱਦਯਾ ਦਾ ਅੰਤ ਅਵਿੱਦਯਾ ਹੋਨੇ ਤੇ ਕਾਈ ਸ਼ੱਕ ਨਹੀਂ। ਵੀਰ ਜੀ ! ਇਸਦੇ ਅਰਥ ਤਾਂ ਸਪਸ਼ਟ ਹਨ ਜੋ "ਹੇ ਗੁਰੂ ਕੇ ਸਿਖੋ ਮਿਤ੍ਰੋ ਗੁਰੂ ਕੀ ਰੀਤੀਮੇਂ ਚਲਨਾ ਕਰੋ"

(ਸ੍ਰੀ: ਗੁ: ਟੀਕਾ)

ਦੂਜਾ-ਜੇਕਰ ਤੁਹਾਡਾ ਅਰਥ ਮੰਨ ਭੀ ਲਿਆ ਜਾਵੇ ਤਾਂ ਇਨ੍ਹਾਂ ਤੁਕਾਂ ਦਾ ਕੀ ਅਰਥ ਕਰੋਗੇ ?

"ਜਨੇਊ ਪਾਇ, ਕਰਮ ਮਿਰਤ, ਸਰਾਧ, ਪਿੱਤਰ, ਪਿੰਡ, ਵਿਵਾਹ ਆਦਿਕ ਨਾ ਕਰਾਵੇ। ਸਭ ਜੁਗਤੀ 'ਗੁਰ ਕੀ ਮਰਯਾਦਾ' ਅਰਦਾਸ ਸੇ ਕਰੇ॥

੩ ॥ ਪੁਨਾ—"ਜੋ ਸ਼ਰਾਧ ਵਿਵਾਹ ਬ੍ਰਾਹਮਣ ਸੇ ਕਰਾਵੇ 'ਗੁਰਕੀ ਰੀਤਿ,' ਨਾ ਕਰੇ ਸੋ ਤਨਖਾਹੀਆ" ॥ (ਰਹਿਤ ਨਾਮਾ ਖਾਃ)

ਜੀਵਨ ਜਾਂਕਾ ਧਰਮ ਹਿਤ ਚਲਨਾ "ਗੁਰ ਕੀ ਰੀਤਿ" ॥ (ਗੁਃ ਪ੍ਰਃ ਸੂਃ)

**ਸੋ ਸੰਤ ਜੀ! ਕ੍ਰਿਪਾ ਕਰਕੇ ਅਗੇ ਨੂੰ ਮਨ ਉਕਤੀ ਅਰਥ (ਢਕੋਸਲੇ) ਕਰਕੇ ਅਪਨੇ ਆਪ ਨੂੰ ਪਾਪਦਾ ਭਾਗੀ ਨ ਬਨਾਨ ਦਾ ਜਤਨ ਕੀਤਾ ਕਰੋ!**

ਟਹਿਲ ਹਰੀ--ਕਿਉਂ ਅਕਾਲੀ ਜੀ! ਜੋ ਸਤਿਗੁਰੂ ਜੀ ਦੇ ਪਵਿਤ੍ਰ ਵਾਕਦੇ ਅਧਿਕਾਰੀ ਹਨ ਓਹ ਗੁਰੂ ਪਦਵੀ ਦੇ ਕਿਉਂ ਮਾਲਕ ਨਹੀਂ ਜਦੋਂ ਗੁਰੂ ਜੀ ਨੇ ਕਹਿਆ ਹੈ "ਸਤਿਪੁਰਖ ਜਿਨ ਜਾਨਿਆ ਸਤਿਗੁਰ ਤਿਸਕਾ ਨਾਉ। ਤਿਸਕੈ ਸੰਗਿ ਸਿਖ ਉਧਰੈ ਨਾਨਕ ਹਰਿ ਗੁਨ ਗਾਉ" ॥

**ਅਕਾਲੀ-ਵਾਹ ਜੀ! ਵਾਹ! ਕਿਉਂ ਮਹਾਤਮਾ ਜੀ "ਜਾਨਿਆਂ" ਪਦ ਕਿਸ**

ਸਮੇਂ ਦਾ ਵਾਚਕ ਹੈ ? ਆਪਨੂੰ ਕਹਿਣਾ ਪਵੇਗਾ ਕਿ ਭੂਤ ਕਾਲ ਦਾ, ਭਲਾ ਜੀ ਜੇ ਤੁਹਾਨੂੰ ਇਹ ਨਿਸਚਾ ਹੈ ਕਿ ਭੂਤ ਕਾਲ ਦਾ ਵਾਚਕ ਹੈ ਤਾਂ ਇਸ ਨਾਲ "ਗੁਰੂ ਪਦਵੀ ਦੇ ਮਾਲਕ ਤਾਂ ਓਹ ਹਨ" ਕਦ ਬਨ ਸਕਦਾ ਹੈ ? ਹਾਂ ਜੇ-ਕਰ ਇਹ ਕਰ ਦੇਵੋਂ ਕਿ "ਓਹ ਹੋਏ ਹਨ" ਤਦ ਤਾਂ ਕੰਮਹੀ ਰਾਸ ਹੈ, ਅਰ-ਥਾਤ ਇਹ ਪੋਥਕੜੀ ਤੁਹਾਡੀ ਅਗਯਾ-ਨਤਾਦਾ ਪੱਕਾ ਸਬੂਤਹੈ ਕਿਉਂਕਿ ਜੇਕਰ "ਓਹ ਹੋਏ ਹਨ" ਮੰਨੋ, ਤਦ ਤਾਂ "ਪੰਚ ਖਾਲਸਾ" ਨਾਲ ਤੁਹਾਡੀ ਸੰਮਤੀ ਮਿਲ ਗਈ, ਫਿਰ ਤੁਹਾਡਾ ਪ੍ਰਸ਼ਨ ਕਰਨਾ ਅਗਿਆਨਤਾ ! ਅਤੇ

ਜੇ ਇਸ ਤੋਂ ਉਲਟ 'ਓਹ ਹਨ' (ਜੈਸਾ ਤੁਸਾਂ ਲਿਖਿਆ ਹੈ) ਤਾਂ ਤੁਹਾਡਾ ਭੂਤ ਕਾਲ ਵਾਚਕ 'ਜਾਨਿਆ' ਪਦ ਦਾ ਲਿਖਨਾ ਅਗਿਆਨਤਾ, ! ਹੁਣ ਤੁਸੀਂ ਦੋਹਾਂ ਗੱਲਾਂਵਲੋਂ "ਨਾ ਉਗਲਤਬਨਤ ਨ ਖਾਤ" ਦੀ ਕਹਾਵਤ ਵਾਂਗੂ ਕਿਧਰੇ ਭੀ ਛੁਟਕਾਰਾ ਨਹੀਂ ਪਾ ਸਕਦੇ। ਹਾਂ ! ਜੇਕਰ "ਜਾਨਿਆਂ" ਪਦ ਦੀ ਥਾਂ 'ਜਾਨੇਗਾ' ਯਾ 'ਜਾਨਦਾ' ਪਦ ਹੁੰਦਾ ਤਦ ਤਾਂ ਤੁਹਾਡਾ ਪੱਖ ਸਿਧ ਸੀ, ਪਰ ਹੁਣ ਤਾਂ ਹਾਥੀ ਦੇ ਬਿਚਲ ਜਾਣ ਵਾਂਗੂੰ ਘਰ ਨੂੰ ਹੀ ਮਾਰ ਕਰਦਾ ਹੈ ॥

ਦੂਜਾ-ਜੇਕਰ 'ਦੁਰਜਨ ਤੋਸ਼ ਨਜਾਯ' ਅਨੁਸਾਰ ਤੁਹਾਡਾ ਪੱਖ ਹੀ

ਅੰਗੀਕਾਰ ਕਰੀਏ ਤਾਂ ਪ੍ਰਸ਼ਨ ਹੁੰਦਾ ਹੈ ਸਤਿਪੁਰਖ ਦਾ ਜਾਨਣਾ ਕੀਕੂੰ ? ਇ-ਸਦਾ ਉੱਤਰ ਇਹ ਮਿਲੇਗਾ ਕਿ ਤੂੰ ਦੇ ਨਾਲ ਤੂੰ ਰੂਪ ਹੋ ਜਾਣਾ ਹੀ ਸਤਿ ਪੁਰਖ ਦਾ ਜਾਨਣਾ ਹੈ ਜੈਸਾ ਕਿ-

ਤੂੰ ਤੂੰ ਕਰਤਾ ਤੂੰ ਭਇਆ ਮੁਝ ਮੈਂ ਰਹਾ ਨ ਹੂੰ ।
ਜਬ ਆਪਾ ਪਰ ਕਾ ਮਿਟ ਗਇਆ ਜਤ ਦੇਖਉ ਤਤ ਤੂੰ ॥

ਇਸਦਾ ਨਾਮ ਸਤਿਪੁਰਖ ਦਾ ਜਾਨਣਾ ਹੈ, ਜੇਕਰ ਏਹ ਦਸ਼ਾ ਹੋਗਈ ਤਾਂ ਫਿਰ ਦੇਹ ਕਿਥੇ ? ਕਿਉਂਕਿ ਜਦ ਤਕ ਦੇਹ ਹੈ ਤਦ ਤਕ "ਹੂੰ" ਹੈ, ਤੇ ਜਦ ਤਕ "ਹੂੰ" ਹੈ ਤਦ ਤਕ "ਤੂੰ" ਨਹੀਂ ਅਤੇ ਤੂੰ ਦੇ ਨਾਲ ਤੂੰ ਨਹੀਂ ਤਾਂ ਸਤਿਪੁਰਖ ਦਾ ਜਾਨਣਾ ਨਹੀਂ, ਤੇ

ਜੇਕਰ ਸਤਿਪੁਰਖ ਨੂੰ ਹੀ ਨਹੀਂ ਜਾ-ਣਿਆ ਤਾਂ ਗੁਰੂ ਕੀਕੂੰ ਹੋ ਸਕਦਾ ਹੈ ? ਸਤਿਗੁਰੂ ਜੀ ਨੇ ਸਤਿਪੁਰਖ ਦੇ ਜਾਨਣ ਦਾ ਰਸਤਾ ਇਸ ਤਰਾਂ ਦਸਿਆ ਹੈਃ-

ਅਠੀ ਪਹਿਰੀ ਅਠ ਖੰਡ ਨਾਵਾ ਖੰਡ ਸਰੀਰ ।
ਤਿਸ ਵਿਚ ਨਉ ਨਿਧ ਨਾਮ ਏਕ ਭਾਲਹਿ ਗੁਣੀ ਗਹੀਰ ॥
( ਵਾਰ ਮਾਝ)

ਸ੍ਰੀ ਮਾਨ ਜੀ ! ਜਦ ਇਸ ਰਸਤੇ ਸਿਖ ਚਲਿਆ ਤਾਂ ਦੇਹ ਦਾ ਤਾਂ ਨਾਸ ਕਰ ਦਿਤਾ ਫਿਰ ਦੇਹਧਾਰੀ ਕੀਕੂੰ ਹੋ-ਇਆ ? ਇਹ ਮੈਂ ਪਹਿਲੇ ਦੱਸ ਦਿਤਾ ਹੈ ਕਿ ਜਿੰਨਾ ਚਿਰ 'ਹੂੰ' ਹੈ ਉਨਾਂ ਚਿਰ ਦੇਹ ਹੈ ਬਸ ਹੂੰ ਦਾ ਮਾਰਣਾ ਹੀ ਦੇਹ ਦਾ ਮਾਰਣਾਹੈ, ਅਰਥਾਤ ਜਦ ਹੂੰ ਮੋਈ ਤਾਂ ਤੂੰ ਹੋਈ ਤੇ ਤੂੰ ਦੇ ਹੋਇਆਂ ਮੈਂ ਕਦੋਂ

ਰਹਿਹੀ ਨਹੀਂ ਸਕਦੀ, ਜਦ ਮੈਂ ਨਹੀਂ ਤਾਂ ਦੇਹ ਨਹੀਂ ਅਤੇ ਦੇਹ ਨਹੀਂ ਤਾਂ ਦੇਹਧਾਰੀ ਨਹੀਂ, ਇਸ ਤਰਾਂ ਭੀ ਇਹ ਸਿਧ ਨਹੀਂ ਹੁੰਦਾ ਕਿ ਦੇਹ ਦੇ ਹੁੰਦਿਆਂ ਗੁਰੂ ਹੋ ਸਕੇ ॥

ਟਹਿਲ ਹਰੀ-ਅਕਾਲੀ ਜੀ ! ਆਮ ਪ੍ਰਸਿੱਧ ਹੈ ਜੋ ਬਾਦਸ਼ਾਹ ਦੇ ਮਗਰੋਂ ਉਸਦਾ ਬੇਟਾ ਰਾਜ ਦਾ ਮਾਲਕ ਹੁੰਦਾ ਹੈ ਸੋ "ਦਸਮ ਗੁਰੂ ਨਾਨਕ ਬਾਦਸ਼ਾਹ ਪਸਚਾਤ ਗੁਰ ਸਿਖੀ ਰੂਪ ਬਾਦਸ਼ਾਹਤ ਦੇ ਮਾਲਕ ਗੁਣੀਗਜਾਨੀ ਆਦਿਕ ਕਿਉਂ ਨਹੀਂ ?

ਅਕਾਲੀ-ਕਿਉਂ ਸੰਤ ਜੀ ! ਇਹ ਦੱਸੋ ਜੋ ਬਾਦਸ਼ਾਹ ਦੇ ਮਗਰੋਂ ਬੇਟਾ ਹੀ ਮਾਲਕ ਹੁੰਦਾ ਹੈ ਯਾ ਕੋਈ ਹੋਰ ਭੀ ਹੋ ਸਕਦਾਹੈ ? ਇਹ ਤਾਂ ਆਪਨੂੰ ਕਹਿਣਾ ਪਏਗਾ ਕਿ ਜੇਕਰ ਬੇਟਿਆਂ ਵਿਚ ਲ-ੜਾਈ ਹੋ ਪਵੇ ਤਾਂ ਜੋ ਜ਼ੋਰਾਵਰੀ ਨਾਲ

(ਭਾਵੇਂ ਦੂਜੇ ਮੁਲਕ ਦਾ ਹੋਵੇ) ਬਾਦ-
ਸ਼ਾਹਤ ਨੂੰ ਕਾਬੂ ਕਰ ਲਵੇ ਸੋਈ
ਬਾਦਸ਼ਾਹਤ ਦਾ ਮਾਲਕ ਹੋ ਜਾਂਦਾ ਹੈ,
ਨਹੀਂ ! ਨਹੀਂ ! ਕਈ ਵੇਰੀ ਬਾਦਸ਼ਾਹ
ਦਾ ਭਰਾ ਭੀ ਮਾਲਕ ਹੋ ਜਾਂਦਾ ਹੈ,
ਦੂਰ ਨਾ ਜਾਓ ਕਾਬਲ ਵਲ ਹੀ
ਦੇਖ ਲਵੋ ॥

ਪਰ ਜੇਕਰ ਬਾਦਸ਼ਾਹ ਆਪਨੇ
ਹੁੰਦਿਆਂ ਹੀ ਕਿਸੇ ਨੂੰ ਬਾਦਸ਼ਾਹੀ ਦੇ
ਦੇਵੇ ਤਾਂ ਫਿਰ ਕੋਈ ਦਾਦ ਫਰਿਆਦ
ਹੀ ਨਹੀਂ, ਜਿਕੁਰ 'ਬਾਪਿਓਸ ਲਹਿਣਾ
ਜੀਵਦੈ' ਤਾਂ ਸ੍ਰੀ ਚੰਦ ਆਦਿਕਾਂ ਦੀ
ਕੋਈ ਭੀ ਦਾਦ ਫਰਿਆਦ ਨਾ ਹੋਈ,
ਇਸ ਤਰਾਂ ਜਦ ਚੌਥੇ ਪਾਤਸ਼ਾਹ ਜੀ ਨੇ
ਵਡਿਆਂ ਨੂੰ ਛਡਕੇ ਛੋਟੇ ਸਪੁਤ੍ਰ ਸ੍ਰੀ

ਅਰਜਨ ਜੀ ਨੂੰ ਗੁਰਿਆਈ ਦੇਕੇ ਸ੍ਰੀ ਗੁਰੂ ਅਰਜਨ ਦੇਵਜੀ ਬਨਾਇਆ। ਤਾਂ ਪ੍ਰਿਥੀਚੰਦ ਨੇ ਬਥੇਰੀਆਂ ਫਰਿਆਦਾਂ ਬਾਦਸ਼ਾਹ ਪਾਸ ਕੀਤੀਆਂ ਪਰ ਇਕ ਭੀ ਨਾ ਸੁਣੀ ਗਈ, ਕਿਉਂਕਿ ਪਿਤਾ ਨੇ ਆਪ ਜੀਉਂਦਿਆਂ ਹਥੀਂ ਗੁਰਿਆਈ ਦਿੱਤੀ ਸੀ। ਇਕੁਰ ਹੀ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਚਖੰਡ ਨੂੰ ਪਿਆਨਾ ਕਰਨ ਲਗੇ ਤਾਂ ਸਿਖਾਂ ਨੇ ਬੇਨਤੀ ਕੀਤੀ ਤੇ ਗੁਰੂ ਜੀਨੇ ਜੋ ਉੱਤਰ ਦਿਤਾ ਉਸਨੂੰ ਬਾਬਾ ਸੁਮੇਰ ਸਿੰਘ ਜੀ ਇਸਤਰਾਂ ਲਿਖਦੇ ਹਨਃ-

"ਦੇਸ ਛੋਡ ਪਰਦੇਸ ਤਿਆਗ ਕਰ ਪ੍ਰਭੁ ਨਿਜ ਲੋਕ ਪਧਾਰੇਂ। ਹਮਰੋ ਕੋ ਰਖਜਕ ? ਕਰਣਾ ਕਰ ! ਕਾਕਿ ਆਸ੍ਰਯ ਧਾਰੇਂ ?। ਨਵ ਹੂੰ ਗੁਰ ਆਗੇ ਗੁਰ ਕਰ ਕਰ ਤਬ ਪਰਲੋਕ ਪਧਾਰੇ।

ਆਪ ਰਚਹਿ ਕਛੁ ਚਰਤਿ ਅਪਰ ਮਿਤ ਸਮਝ ਨ ਪਰਤ ਬਿਚਾਰੇ। ਸ੍ਰੀਮੁਖ ਕਹੀ ਕਿ ਮਾਤ *ਕਾਲ-ਕਾ ਪਿਤਾ ਅਕਾਲ ਰਸਾਲਾ। ਤਾਕੀ ਗੋਦੀ ਪਰਿਓ ਖਾਲਸਾ ਅਬ ਕਸ ਚਿੰਤ ਬਿਸਾਲਾ। ਮੈਂ ਹਰ ਹਾਲਤ ਹਾਜਰ ਨਾਜਰ ਸਿਮਰੋ ਦਰਸ਼ਨ ਦੇਹੋਂ। "ਪੰਚ ਖਾਲਸਾ" ਪੂਜਨ ਸੇਵਨ ਬਚਨ ਮੋਰ ਸਮਝੇਹੋਂ। ਰੂਪ ਇਕਾਦਸ "ਗੁਰੂ ਗ੍ਰੰਥ" ਬਰ ਤਾਂ ਛਿਨ ਸ੍ਰੀ ਪ੍ਰਭ ਆਏ। ਪੈਸੇ ਪਾਂਚ ਨਰੇਲ ਰਾਖ ਕਰ ਗੁਰਿਆਈ ਸੁ ਧਰਾਏ। ਮਮ ਪੂਜਨ ਸੇਵਨ ਗੁਰ ਗ੍ਰੰਥਹਿ ਬੋਲਨ ਬਾਣੀ ਬਚਨਾ। ਦਰਸ਼ਨ ਕਰਨ ਮੋਰ ਯਹ ਮੰਜੀ ਰੂਪ ਇਕਾਦਸ ਜਚਨਾ। ਦ੍ਵਾਦਸ ਰੂਪ ਸੁ ਮੋਰ ਖਾਲਸਾ "ਪੰਜ ਸਿੰਘ" ਜਹਿੰ ਹੋਹੀ। ਇਸ ਸ਼ੰਕਾ ਸਭ ਦੂਰ ਕਰਾਈ ਧੀਰ ਧਰਾਈ ਤਜੋਂ ਹੀ॥

(ਗ੍ਰੰਥ ਗੁਰ ਪਦ ਪ੍ਰੇਮ ਪ੍ਰਕਾਸ਼)

---

*ਇਸ ਪਦ ਦਾ ਅਰਥ ਭੀ ਅਕਾਲ ਪੁਰਖ ਹੈ, ਕੇਵਲ ਮਾਤ ਸ਼ਬਦ ਇਸਤ੍ਰੀ ਲਿੰਗ ਹੋਣ ਕਰਕੇ ਕਾਲਿਕਾ ਇਸਤ੍ਰੀ ਲਿੰਗ ਲਿਖਿਆ ਹੈ ॥

ਲਓ ਮਹਾਤਮਾ ਜੀ! ਹੁਨ ਤਾਂ ਇਸ ਵਿਚ ਕੁਝ ਸੰਦੇਹ ਹੀ ਨਹੀਂ ਕਿ ਸਤਿਗੁਰੂ ਨਾਨਕ ਦੇਵਜੀ ਤੋਂ ਲੇ ਕਰਕੇ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਤਕ ਲਗਾਤਾਰ ਗੁਰਿਆਈਦੀ ਗੱਦੀਆਈ ਅਤੇ ਸ੍ਰੀਗੁਰੂ ਗੋਬਿੰਦ ਸਿੰਘ ਜੀ ਮਹਾ-ਰਾਜ ਨੇ ਗੁਰੂ ਘਰ ਦੀ ਪ੍ਰਸਿੱਧ ਪਰੰਪਰਾ ਮ੍ਰਿਯਾਦਾ ਅਨੁਸਾਰ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਨੂੰ ਗੁਰਿ-ਆਈਦੀ ਗੱਦੀ ਦੇਕੇ ਕਹਿਆ ਜੋ ਅੱਜ ਤੋਂ ਦਸੋਂ ਸਤਿਗੁਰਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖਾਲਸਾ ਜੀ ਦੇ ਸੱਚੇ ਗੁਰੂ ਹਨ ਅਤੇ ਖਾਲਸਾ ਧਰਮ ਦੇ ਪ੍ਰਚਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੀ ਤਾਬਿਆ ਪੰਜ ਪਿਆਰਿਆਂ ਦਾ ਪੂੰਜ "ਪੰਥ ਖਾਲਸਾ" ਅਰਥਾਤ "ਖਾਲਸਾ ਪਾਰਲੀ ਮੈਂਟ" ਗੁਰ ਵਾਕ "ਇਕ ਸਿਖ ਦੁਇ ਸਾਧ ਸੰਗਤਿ ਪੰਜੀ ਪਰਮੇਸ਼ਰ (ਭਾਃ ਗੁਃ) 'ਗੁਰੂ ਖਾਲਸਾ' ਖਾਲਸਾ ਗੁਰੂ" ਦੇ ਭਾਵ ਅਨੁਸਾਰ ਗੁਰੂ ਰੂਪ ਹੈ, ਯਾਂਤੇ ਇਕ ਸਿਖ ਕਦੇ ਭੀ ਗੁਰੂ ਰੂਪ ਨਹੀਂ ਹੋਸਕਦਾ ਤੇ ਨਾ ਹੀ ਗੁਰੂਪਦਵੀ ਦਾ ਹੱਕਦਾਰ ਹੋ ਸਕਦਾ ਹੈ ॥

ਯਾਂਤੇ ਅੰਮ੍ਰਿਤ ਛਕਣ ਦੇ ਸਮੇਂ ਭੀ ਇਨ੍ਹਾਂ ਪੰਜਾਂ ਅਥਵਾ "ਪੰਚ ਖਾਲਸਾ" ਪਾਸੋਂ ਹੀ "ਗੁਰ ਮੰਤ੍ਰ" ਸੁਣਨਾ

ਚਾਹੀਦਾ ਹੈ ਤੇ ਇਸਤੋਂ ਉਲਟ ਕਿਸੇ ਇੱਕ (ਸਿੰਘ) ਪਾਸੋਂ ਗੁਰ ਮੰਤ੍ਰ ਸੁਣਨਾ ਯਾ ਧਾਰਨ ਕਰਨਾ ਅਥਵਾ ਆਪ ਅਕੱਲਿਆਂ ਕਿਸੇ ਨੂੰ ਗੁਰ ਮੰਤ੍ਰ ਦੇਣਾ ਗੁਰਮਤ ਤੋਂ ਸਖ਼ਤ ਵਿਰੁੱਧ ਤੇ ਭਾਰੀ ਮਨਮਤ ਹੈ, ਗੁਰੂ ਜੀ ਨੇ ਇਸੇ ਭਾਵ ਨੂੰ ਹੇਠ ਲਿਖੇ ਸ਼ਬਦ ਵਿਚ ਪੂਰਨ ਖੋਹਲਕੇ ਦੱਸਿਆ ਹੈ ਕਿਃ-

"ਗੁਰਮਤਿ ਪੰਚ ਸਖੇ ਗੁਰ ਭਾਈ । ਗੁਰਮਤਿ ਅਗਨਿ ਨਿਵਾਰਿ ਸਮਾਈ। ਮਨ ਮੁਖ ਨਾਮ ਜਪਹੁ ਜਗਜੀਵਨ ਰਿਦ ਅੰਤਰਿ ਅਲਖ ਲਖਾਇਆ"॥

(ਮਾਰੂ ਸੋਲਹੇ ਮਃ ੧)

ਯਾਂਤੇ ਗੁਰ ਸਿਖ੍ਯਾ ਨੂੰ ਧਾਰ ਕੇ ਪੰਜ 'ਸਖੇ' (ਪਿਆਰੇ) ਗੁਰ ਭਾਈ ਹਨ (ਅਤੇ ਉਨ੍ਹਾਂ ਕੋਲੋਂ) ਗੁਰ ਸਿਖ੍ਯਾ ਲੈਕੇ ਤ੍ਰਿਸ਼ਨਾ ਅਗਨੀ ਬੁਝਾਕੇ ਨਾਮ ਵਿਚ

ਸਮਾਈ ਕਰੋ ਅਰਥਾਤ ਮਨ ਤੇ ਮੁਖ ਕਰਕੇ ਜਗਜੀਵਨ ਦਾ ਨਾਮ ਜਪੋ ਤਦ ਹਿਰਦੇ ਅੰਦਰ ਹੀ ਅਲਖ ਨੂੰ ਜਾਣ ਲਵੋਗੇ ॥

ਇਸੇ ਤਰਾਂ ਭਾਈ ਗੁਰਦਾਸ ਜੀ ਨੇ ਭੀ ਭਵਿਖਤ ਬਚਨ ਇਸ ਵਾਕ ਦੇ ਆਸ਼ੇ ਨੂੰ ਲੈਕੇ ਉਚਾਰਨ ਕੀਤੇ ਹੋਏ ਸਨ:-

ਕਾਮ, ਕ੍ਰੋਧ, ਵਿਰੋਧ, ਲੰਘ ਲੋਭ ਮੋਹ ਅਹੰਕਾਰ ਵਿਹਾਣਾ। ਸਤਿ ਸੰਤੋਖ ਦਯਾ ਧਰਮ ਅਰਥ ਸੁ ਗ੍ਰੰਥ "ਪੰਚ ਪਰਵਾਣਾ" ॥ ੫ ॥ (ਵਾਰ ੭)

ਅਰਥਾਤ (ਜੋ) ਕਾਮ ਕ੍ਰੋਧ ਦੇ ਵਿਰੋਧਾਂ ਤੋਂ ਲੰਘਕੇ ਲੋਭ ਮੋਹ ਹੰਕਾਰ ਤੋਂ ਰਹਿਤ ਹੋ ਗਏ ਹਨ । ( ਅਤੇ ) ਸਤ ਸੰਤੋਖ ਦਯਾ ਧਰਮ ਨੂੰ ਧਾਰਕੇ ਗੁਰੂ ਗ੍ਰੰਥ ਸਾ-

ਹਿਬ ਜੀ ਦੇ 'ਸੁ' ਯਥਾਰਥ ਅਰਥਾਂ ਦੇ ਗਯਾਤਾ ਹਨ ਸੋ ਪੰਜ ਸਿਖ ਗੁਰ ਸਿਖਾਂ ਵਿਚ ਪਰਵਾਨ ਹਨਃ-

ਪਰਮੇਸਰ ਹੈ ਪੰਜ ਮਿਲ ਲੇਖ ਅਲੇਖ ਨ ਕੀਮਤ ਪਾਈ। ਪੰਜ ਮਿਲੇ ਪਰਪੰਚ ਤਜ ਅਨਹਦ ਸਬਦ ਸੁਰਤ ਲਿਵ ਲਾਈ। ਸਾਧ ਸੰਗਤ ਸੋਹਨ ਗੁਰ ਭਾਈ॥ ੬॥ (ਵਾਰ ੨੯)

ਪੁਨਾ

ਗੁਰਮੁਖ ਪੰਥ ਚਲਾਇਆ ਗੁਰ ਸਿਖ ਮਾਯਾ ਵਿਚ ਉਦਾਸੀ। ਸਨ ਮੁਖ ਮਿਲ ਪੰਚ ਆਖੀਅਨ ਬਿਰਦ ਪੰਚ ਪਰਮੇਸਰ ਪਾਸੀ। ਗੁਰ ਮੁਖ ਮਿਲ ਪਰਵਾਣ ਪੰਚ ਸਾਧ ਸੰਗਤਿ ਸਚ ਖੰਡ ਬਿਲਾਸੀ॥੭॥ (ਵਾਰ ੩੯)

ਭਾਈ ਗੁਰਦਾਸ ਜੀ ਕਬਿਤ

ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ
ਪੰਚ ਪਰ ਪੰਚ ਮਿਟੇ ਪੰਚ ਪਰਧਾਨੇ ਹੈ॥ ੨੯॥

ਇਤਆਦਿਕ ਪ੍ਰਮਾਣਾਂ ਤੋਂ ਸਿਧ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਹੀ

ਪੰਜਾਂ ਪਿਆਰਿਆਂ ਦੀ ਮਰਯਾਦਾ ਭਾਵ "ਪੰਚ ਖਾਲਸਾ ਅਰਥਾਤ ਖਾਲਸਾ ਪਾਰਲੀ ਮੈਂਟ" "ਪੰਚ ਪਰਵਾਨ ਪੰਚ ਪਰਧਾਨ। ਪੰਚੇ ਪਾਵਹਿ ਦਰਗਹਿ ਮਾਨ। ਪੰਚੇ ਸੋਹਹਿ ਦਰ ਰਾਜਾਨ। ਪੰਚਾਕਾ ਗੁਰ ਏਕ ਧਿਆਨ" ਦੇ ਭਾਵ ਅਨੁਸਾਰ ਦਾ ਸਥਾਪਨ ਕੀਤਾ ਸੀ, ਜਿਸਨੂੰ ਸ੍ਰੀਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪੂਰਨ ਕੀਤਾ ਅਤੇ ਬਾਦਸ਼ਾਹੀ ਤਖਤ ਵਾਂਗੂ ਗੁਰਿਆਈ ਤਖਤ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸਥਾਪਨ ਕਰ ਇਨ੍ਹਾਂਨੂੰ ਤਖਤਦਾ ਮਾਲਕ ਕੀਤਾ ਤੇ ਬਾਦਸ਼ਾਹਾਂ ਦੇ ਵਜ਼ੀਰਾਂ ਵਾਂਗੂ ਪੰਜ ਪਿਆਰੇ ਵਜ਼ੀਰ ਕੈਮਕੀਤੇ ਜੋ 'ਸਦੀਵ

ਗਨੀਵ ਸੁਹਾਵਣੇ' ਹਨ। ਫਿਰ ਦੱਸੋ ਤੁਸੀ ਕਿਸ ਬਾਦਸ਼ਾਹਤ ਦੇ ਮਾਲਕ ਬਨਦੇ ਹੋ ?

ਹਾਂ ! ਜੇਕਰ ਸ੍ਰੀ ਗੁਰੂ ਗੋਬਿੰਦਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਤਖਤ ਤੇ ਅਸਥਾਪਨ ਨਾ ਕਰਜਾਂਦੇ ਤਦ ਸ਼ਾਇਦ ਤੁਹਾਡੀ ਦਾਲ ਗਲ ਜਾਂਦੀ। ਇਸੇ ਗੱਲਨੂੰ ਵਿਚਾਰਕੇ ਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਨੂੰ ਗੁਰਤਖਤਤੇਅਸਥਾਪਨ ਕਰਕੇ ਪੰਜ ਪਿਆਰੇ ਵਜ਼ੀਰ ਕਾਇਮ ਕਰ ਦਿਤੇ ਜੋ ਸਦਾ ਹੀ ਸਿਖਾਂ ਦੇ ਸਿਰ ਤੇ ਇਸਥਿਤ ਰਹਿਣ ਅਤੇ ਤੁਹਾਡੇ ਵਰਗਿਆਂ ਦੀ ਦਾਲ ਹੀ ਨਾ ਗਲੇ ॥

ਟਹਿਲ ਹਰੀ–ਆਪਦਾ ਕਥਨ "ਪੰਜਾਂ ਪਿਆ-

ਰਿਆਂ ਦਾ ਪੁੰਜ ਗੁਰੂ" ਠੀਕ ਹੈ ਤਾਂ ਫਿਰ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਕੈਸੇ ? ਅਤੇ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ ਤਾਂ "ਪੰਜਾਂ ਦਾ ਪੁੰਜ ਗੁਰੂ ਨਹੀ ਹੋ ਸਕਦਾ" ॥

ਅਕਾਲੀ-ਵਾਹ ਸੰਤ ਜੀ ! ਸਚ ਕਹਿਆ ਹੈ "ਮੂਰਖ ਸੇ ਬੋਲੇ ਝਖ ਮਾਰੀ" ਸੋ ਜਰਾ ਹੋਸ਼ ਕਰਕੇ ਵਿਚਾਰ ਕਰੋ ? ਕੀ ਮੈਂ "ਪੰਜਾਂ ਪਿਆਰਿਆਂਦਾ ਪੁੰਜ ਗੁਰੂ" ਕਥਨ ਕੀਤਾਹੈ? ਮੇਰਾਤਾਂ ਇਹ ਕਥਨਹੈ ਜੋ "ਖਾਲਸਾ ਧਰਮਦੇ ਪ੍ਰਚਾਰਲਈ ਸ੍ਰੀ ਗੁਰੂਗ੍ਰੰਥ ਸਾਹਿਬਜੀਦੀ ਤਾਬਿਆਪੰਜਾਂ ਪਿਆਰਿਆਂਦਾ ਪੁੰਜ "**ਪੰਚਖਾਲਸਾ**"ਗੁਰੂ ਰੂਪਹੈ" ਸੋ ਸ਼ਾਂਤੀ ਰੂਪ ਸੰਤ ਜੀ ! ਗੁਰੂ ਤਾਂ ਸ੍ਰੀਗੁਰੂ ਗ੍ਰੰਥ ਸਾਹਿਬਜੀ ਹੀ ਹਨ ਪਰ ਜਦ ਖਾਲਸਾ ਧਰਮ ਦੇ

ਪ੍ਰਚਾਰ ਦੀ ਵਿਚਾਰ ਕਰਨ ਵਾਲੇ ਗੁਰੂ ਕੇ ਹਜ਼ੂਰ ਜੋ ਫੈਸਲਾ ਗੁਰਬਾਣੀ ਅਨੁਸਾਰ ਕਰਨ ਓਹ ਗੁਰੂ ਕਾ ਹੀ ਫੈਸਲਾ ਹੈ, ਜਿਕੁਰ ਬਾਦਸ਼ਾਹ ਦੇ ਸਾਹਮਣੇ ਸਾਰੇ ਫੈਸਲੇ ਵਜ਼ੀਰ ਕਰਦੇ ਹਨ ਤੇ ਮਗਰੋਂ ਬਾਦਸ਼ਾਹੀ ਮੋਹਰ ਲੁਆਉਨ ਤੇ ਸਭ ਇਹ ਜਾਣਦੇ ਹਨ ਕਿ ਇਹ ਬਾਦਸ਼ਾਹ ਦਾ ਕੀਤਾ ਹੋਇਆ ਫੈਸਲਾ ਹੈ, ਇਕੁਰ ਹੀ ਪੰਜਾਂ ਪਿਆਰਿਆਂ ਦਾ ਕੀਤਾ ਹੋ-ਇਆ ਫੈਸਲਾ, ਜਿਸਦੇ ਵਿਚ ਪੂਰਨ ਗੁਰ ਆਗ਼ਾ ਭਰਿਆ ਹੋਇਆ ਹੈ ਗੁਰੂ ਕਾ ਹੀ ਫੈਸਲਾ ਹੈ ॥

ਦੂਜਾ-ਜਿਕੁਰ ਪੰਜਾਂ ਤਤਾਂ ਦਾ ਸਰੀਰ ਹੁੰਦਾ ਹੈ ਅਤੇ ਛੇਵਾਂ ਉਸਦੇ ਵਿਚ ਇਕ ਬੋਲਨ ਵਾਲਾ ਆਤਮਾਂ ਹੁੰਦਾ ਹੈ ਇਕੁਰ

ਹੀ ਪੰਜਾਂ ਪਿਆਰਿਆਂ ਦਾ ਗ੍ਰੋਹ (ਪੁੰਜ) ਸ੍ਰੀ ਗੁਰੂ ਜੀ ਦੀ ਵਿਅਕ੍ਰੀ ਅਤੇ ਛੇਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਜੀ ਦਾ ਆਤਮਾ ਹੈ ਇਸ ਨਿਯਮ ਅਨੁਸਾਰ ਭੀ ਛੇਆਂ ਦਾ ਗ੍ਰੋਹ 'ਗੁਰੂ' ਹੈ ॥

ਤੀਜਾ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੀਰੀ ਪੀਰੀ ਦੇ ਮਾਲਕ ਸਨ ਜੋ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਧਾਰਨ ਕੀਤੀ ਸੀ ਸੋ ਗੁਰੂ ਸਾਹਿਬ ਜੀ ਖਾਲਸੇ ਨੂੰ ਮੀਰੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੀਰੀ ਸੌਂਪੀ। ਪਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜਾਂ ਪਿਆਰਿਆਂ ਦਾ ਪੁੰਜ "ਪੰਚ ਖਾਲਸਾ" ਮੀਰੀ ਤੇ ਪੀਰੀ ਦਾ

ਮਾਲਕ ਹੈ ॥

ਟਹਿਲ ਹਰੀ–ਸ਼ਾਮ ਜੀ ! ਆਪ 'ਛੇ ਦਾ' ਪੁੰਜ ਗੁਰੂ ਰੂਪ ਕਿਸ ਤਰਾਂ ਕਹਿੰਦੇ ਹੋ ?

ਅਕਾਲੀ-ਪਿਆਰੇ ਸੰਤ ਜੀ ! ਜਿਕੁਰ ਸੱਤਾਂ ਰੰਗਾਂ ਦੇ ਇਕੱਠ ਤੋਂ ਇਕ ਸਫੈਦ ਰੰਗ ਪੈਦਾ ਹੁੰਦਾ ਹੈ ਇਕੁਰ ਛੇਆਂ ਦੇ ਪੁੰਜਤੇ ਸ੍ਰੀਗੁਰੂ ਗੋਬਿੰਦ ਸਿੰਘਜੀ ਵਾਲੀ ਮੀਰੀ ਪੀਰੀ ਰੂਪ ਇਕ ਸ਼ਕਤੀ ਪੈਦਾ ਹੁੰਦੀਹੈ ਅਤੇ ਉਸੇ ਸ਼ਕਤੀਦਾ ਨਾਮ ਹੀ "ਗੁਰੂ"ਹੈ, ਇਹਤਾਂ ਸਪਸ਼ਟਹੀਹੈ ਕਿ ਜਦ ਸੱਤੇ ਰੰਗ ਕੱਠੇ ਹੋਕੇ ਆਪੋ ਅਪਨੇ ਰੰਗ ਨੂੰ ਲੀਨ ਕਰਦੇਂਦੇ ਤੇ ਅਪਨੀ ਵਖਰੀ ਹਸਤੀ ਪ੍ਰਗਟ ਨਹੀਂ ਹੋਣ ਦੇਂਦੇ ਤਦ ਇਕ ਸੁਫੈਦ ਰੰਗ ਪੈਦਾ ਹੁੰਦਾ ਹੈ ਜੇਕਰ ਛਿਹ ਸੱਤੇ ਰੰਗ ਆਪੋ ਅਪਨੀ ਹਸਤੀ

ਵਖਰੀ ਰਖਕੇ ਸੁਫੈਦ ਰੰਗ ਨੂੰ ਪ੍ਰਗਟ ਕਰਨਾ ਚਾਹੁਨ ਤਾਂ ਕਦੇਭੀ ਸੁਫੈਦ ਰੰਗ ਪ੍ਰਗਟ ਨਹੀਂ ਹੋ ਸਕਦਾ। ਇਸੇ ਤਰਾਂ ਪੰਜ ਪਿਆਰੇ ਜੇਕਰ ਅਪਨੀ ਹਸਤੀ (ਹੰਕਾਰ) ਰਖਕੇ ਚਾਹੁਨ ਕਿ ਅਸੀ ਗੁਰੂ ਦੀ ਪਦਵੀ ਗੁਰੂ ਗ੍ਰੰਥ ਸਾਹਿਬਜੀ ਨਾਲ ਰਹਿਕੇ ਬਨਾ ਲਈਏ ਤਾਂ ਕਦੇ ਭੀ ਨਹੀਂ ਹੋ ਸਕਦੀ, ਅਪਨੀ ਹਸਤੀ ਦੇ ਨਾਸ ਕੀਤਿਆਂ ਇਹ ਵਡਿਆਈ ਪ੍ਰਾਪਤ ਹੁੰਦੀ ਹੈ, ਸੋ ਮਿਤ੍ਰ ਜੀ ! ਜਦ ਕੋਈ ਵਖਰੀ ਹਸਤੀਹੀ ਨਹੀਂ ਤਾਂ ਪੰਜਾਂ ਛੇਆਂ ਦੀ ਦੇਹ ਕਿਥੇ ?

ਟਹਿਲ ਹਰੀ-ਭਲਾ ਜੀ ! ਛੇਆਂ ਦੇ ਇਕੱਠ ਸਮੇਂ ਤਾਂ ਛੀਆਂ ਦਾ ਪੁੰਜ ਗੁਰੂ ਹੂਏ ਪ੍ਰੰਤੂ ਇਕੱਠ ਕੇ ਉਪਰੰਤ ਤੋ ਦੋ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਤੇ ਪੰਚ ਖਾਲਸਾ ਦਾ ਪੁੰਜ ਗੁਰੂ ) ਹੋ ਗਏ

ਯਾਂਤੇ ਇਕ ਇਸਤ੍ਰੀ ਦੇ ਦੋ ਪਤੀ ਵਾਲਾ ਦ੍ਰਿਸ਼ਟਾਂਤ ਆਵੇਗਾ ॥

ਅਕਾਲੀ—ਹੇ ਸੰਤ ਜੀ! ਪਿਛਲੇ ਸਵਾਲ ਨੂੰ ਵਿਚਾਰਦੇ ਹੋਇ ਵਿਚਾਰੇ ਜੋ ਪੰਜਾਂ ਤੋਂ ਜ਼ਿਆਦਾ ਦੀਵਾਨ ਸਾਰਾ ਹੀ ਗੁਰੂ ਰੂਪ ਹੈ ਕਿਉਂਕਿ "ਵਿਚ ਸੰਗਤ ਹਰਿ ਪ੍ਰਭੁ ਵਸੈ ਜੀਉ" ਵਾਕ ਅਨੁਸਾਰ ਓਹ ਪੰਜ ਪਿਆਰੇ ਤਾਂ ਘਟ ਤੋਂ ਘਟ ਹੋਣ ਕਰਕੇ ਪੰਜ ਗਿਣੇ ਹਨ। ਗੁਰੂ ਜੀ ਤੁਹਾਡੇ ਵਰਗਿਆਂ ਦੀਆਂ ਚਲਾਕੀਆਂ ਜਾਣਦੇ ਸਨ ਕਿ ਜੇਕਰ ਇਹ ਸੰਕੇਤ ਨਾ ਕੀਤਾ ਤਾਂ ਕਈ (ਤੰਗ ਤੋੜ ਨਿਰਮਲੇ ਆਦਿਕ) ਗੁਰੂ ਬਣਨ ਨੂੰ ਤਯਾਰ ਹੋਣਗੇ, ਇਸ ਲਈ ਉਨ੍ਹਾਂ ਨੇ ਸੰਕੇਤ ਬੰਨ੍ਹ ਦਿੱਤਾ। ਜਿਸ ਤਰਾਂ ਕਈ ਇਕ

ਕਮੇਟੀਆਂ ਬਣੀਆਂ ਹੋਈਆਂ ਹਨ ਅਤੇ ਜੋ ਕੰਮ ਕਮੇਟੀ ਕਰਨਾ ਚਾਹੇ ਉਸ ਵਾ-ਸਤੇ ਉਸਨੂੰ ਸਾਰੇ ਸੰਕੇਤ ਕੀਤੇ ਹੋਏ ਮੈਂਬਰ ਕੱਠੇ ਕਰਨੇ ਪੈਂਦੇ ਹਨ ਅਤੇ ਜੇਕਰ ਕੋਰਮ ਅਨੁਸਾਰ ਸਾਰੇ ਕੱਠੇ ਨਾਂ ਹੋਵਨ ਤਾਂ ਓਹ ਕਾਰਜ ਕਦੇਭੀ ਨਹੀਂ ਹੋ ਸਕਦਾ, ਯਾਂਤੇ ਜਨਰਲ (ਬਹਿਰੰਗ) ਕਮੇਟੀ ਵਾਲੇ ਕੋਰਮ ਤਿਆਰ ਕੀਤਾ ਕਰਦੇ ਹਨ, ਜਿਸਦੇ ਪੂਰਾ ਹੋ ਜਾਨ ਪਰ ਓਹ ਕਾਰਜ ਪੂਰਨ ਹੋ ਜਾਂਦਾਹੈ ਇਕੁਰ ਹੀ ਗੁਰੂ ਜੀ ਨੇ ਦੱਸਿਆ ਹੈ ਕਿਃ-

ਖਾਲਸਾ ਮੇਰੋ ਰੂਪ ਹੈ ਖਾਸ । ਖਾਲਸਾ ਮੇਂ ਹੌਂ ਕਰੋਂ ਨਿਵਾਸ ॥ (ਸਰਬ ਲੋਹ)

ਖਾਲਸਾ ਮੇਰਾ ਰੂਪ ਹੈ ਤੇ ਨਾਲ ਹੀ "ਕਾਰਜ ਸਾਧਕ ਦਲ ਕਾਇਮ ਕਰ

ਦਿਤਾ ਜਿਸ ਵਿਚ ਕਿ ਘਟ ਤੋਂ ਘਟ ਪੰਜ ਸਿੰਘ ਗੁਰਬਾਣੀ ਦੇ ਪ੍ਰੇਮੀ, ਗੁਰੂ ਤੇ ਭਰੋਸਾ ਰਖਣ ਵਾਲੇ ਹੋਵਣ" ਸੋ ਉਨ੍ਹਾਂ ਦਾ ਕੀਤਾ ਭੀ ਪਰਵਾਨ ਹੈ ਅਤੇ ਭਰੇ ਦੀਵਾਨ ਵਿਚ "ਸਰਬ ਸੰਮਤੀ ਨਾਲ" ਪਾਸ ਹੋਏ ਗੁਰਮਤੇ ਨੂੰ ਭੀ ਪਰਵਾਨਗੀ ਦਿਤੀ ॥

ਦੂਜਾ—ਜਿਸ ਤਰਾਂ ਬਾਦਸ਼ਾਹ ਅ-ਪਨੇ ਵਜ਼ੀਰਾਂਦੇ ਕੰਮ ਸਪੁਰਦ ਕਰਦਾ ਹੋਯਾ ਕਹਿੰਦਾ ਹੈ ਕਿ ਫਲਾਨਾ ਫਲਾਨਾ ਕੰਮ ਤੁਸਾਂ ਕਰਨਾ ਹੈ, ਇਕੁਰ ਹੀ ਗੁਰੂ ਜੀ ਨੇ ਭੀ ਫਰਮਾਯਾ ਹੈ ਜਿਸਨੂੰ ਭਾਈ ਸੰਤੋਖ ਸਿੰਘਜੀ ਨੇ ਇਸਤਰਾਂ ਵਰਨਨ ਕੀਤਾ ਹੈ:--

ਗੁਰ ਘਰ ਕੀ ਮਰਯਾਦਾ ਪੰਚਹੁ, ਪੰਚਹੁ ਪਾਹੁਲ

ਪੂਰਬ ਪੀਨ। ਹੋਇ ਤਨਖਾਹੀਆ ਬਖਸ਼ਹਿ ਪੰਚਹੁ ਪਾਹੁਲਦੇਂ ਮਿਲ ਪੰਚ ਪ੍ਰਬੀਨ। ਲਖ ਪੰਚਹੁੰ ਕੀ ਬਡ ਬਡਿਆਈ ਪੰਚ ਕਰੇਂ ਸੋ ਨਿਫਲ ਨ ਚੀਨ। ਭੋਜਨ ਛਾਦਨ ਪੰਚਨ ਅਰਪਹਿ ਅਰਜ ਕਰਹਿ ਤਿਨ ਬਾਂਛਤ ਲੀਨ।

(ਗੁਰ ਪ੍ਰਤਾਪ ਸੂਰਜ ਰੁਤ ੬ ਅਧਯਾਯ ੪੧)

ਇਤਆਦਿਕ ਖਾਸ ਕਾਰਜਾਂ ਨੂੰ ਪੂਰਾ ਕਰਨਲਈ ਪੰਜ ਪਿਆਰੇ ਸੰਗਤ ਵਿਚੋਂ ਸੰਗਤ ਦੀ ਆਗਯਾ ਅਨੁਸਾਰ ਤਿਆਰ ਹੁੰਦੇ ਹਨ ਅਤੇ ਉਹ ਸੰਗਤ ਦੀ ਆਗਿਆ ਅਨੁਸਾਰ ਕਾਰਜ ਨੂੰ ਪੂਰੇ ਤੌਰ ਸੇ ਨਿਭਾਉਂਦੇ ਹਨ ॥

ਸੋ ਵਿੰਦਯਾ ਸਾਗਰ ਜੀ! 'ਪੰਚ ਖਾਲਸਾ' ਅਤੇ ਸ੍ਰੀ 'ਗੁਰੂ ਗ੍ਰੰਥ ਸਾਹਿਬ ਜੀ' ਨਾ ਭਿੰਨ ਹਨ ਅਤੇ ਨਾ ਅਭਿੰਨ ਸਗੋਂ ਭਿੰਨਾਭਿੰਨ ਉਭੇ ਹਨ ਇਸ

ਲਈ ਇਹ ਤੁਹਾਡਾ ਕਥਨ ਸਸੇ ਸਿੰਙ ਵਤ ਹੈ। ਇਸ ਗਲ ਦਾ ਨਿਰਣਾ ਮੈਂ ਪਿਛੇ ਕਰ ਦਿਤਾ ਹੈ ਪਰ ਇਥੇ ਕੇਵਲ ਇਕ ਦ੍ਰਿਸ਼ਟਾਂਤ ਦੇਂਦਾ ਹਾਂ॥

ਮਿਤ੍ਰ ਜੀ! ਚੰਦ੍ਰਮਾਂ ਅਤੇ ਚੰਦ੍ਰਮਾ ਦਾ ਪ੍ਰਤਿਬਿੰਬ ਇਕ ਹਨ ਯਾ ਦੋ? ਜੇ ਕਹੋ ਇਕ ਤਦ ਬਣਦਾ ਨਹੀਂ ਕਿਉਂ ਕਿ ਚੰਦ੍ਰਮਾਂ ਅਕਾਸ਼ ਵਿਚ ਅਤੇ ਚੰਦ੍ਰਮਾ ਦਾ ਪ੍ਰਤਿਬਿੰਬ ਮਾਤ ਲੋਕ ਵਿਚ ਘੜੇ ਆਦਿਕ ਕਿਸੇ ਜਲ ਅਸਥਾਨ ਵਿਚ ਹੈ ਇਸ ਕਾਰਣ ਕਰਕੇ ਇਹ ਇਕ ਨਹੀਂ ਹੋ ਸਕਦੇ? ਜੇ ਦੋ ਕਹੋ ਤਾਂ ਵੀ ਨਹੀਂ ਕਿਉਂਕਿ ਚੰਦ੍ਰਮਾਂ ਦੇ ਆਸਰੇ ਹੀ ਪ੍ਰਤਿਬਿੰਬ (ਅਕਸ) ਹੈ, ਜੇਕਰ ਚੰਦ੍ਰਮਾਂ ਨਾ ਹੋਵੇ ਤਾਂ ਪ੍ਰਤਿਬਿੰਬ ਭੀ ਨਜ਼ਰ ਨਹੀਂ

ਆਉਂਦਾ।ਇਸ ਭਾਵ ਅਨੁਸਾਰ ਆਪ ਨੂੰ ਕਹਿਣਾ ਪਏਗਾ ਪ੍ਰਤਿਬਿੰਬ ਭਿੰਨਾ ਭਿੰਨ ਉਤੇ ਹੈ ਅਤੇ ਉਸਦੇ ਆਪਣੇ ਬਿੰਬ (ਚੰਦ੍ਰਮਾਂ) ਨਾਲ ਤਦਾਤਮ ਸੰਬੰਧ ਹੈ ਇਕੁਰ ਹੀ ਪੰਜ ਪਿਆਰੇ ਭਿੰਨ ਅ-ਭਿੰਨ ਉਭੇ ਹਨ ਅਤੇ ਇਨਾਂ ਦਾ ਗੁਰੂ ਨਾਲ ਤਦਾਤਮ ਹੈ ਤਾਂਤੇ ਇਹ ਤੁਹਾਡਾ ਅਗਿਆਨ ਹੈ ਜੋ ਤੁਹਾਨੂੰ ਦੋ ਭਾਸਦੇ ਹਨ ਵਾਸਤਵ ਵਿਚ ਦੋ ਨਹੀਂ ਯਾਂ ਤੇ ਆਪਦਾ ਦੋ ਪਤੀ ਵਾਲਾ ਦ੍ਰਿਸ਼ਟਾਂਤ ਬਨਦਾ ਨਹੀਂ ॥

ਟਹਿਲ ਹਰੀ–ਪਜਾਰੇ ਸ਼ਾਮਜੀ! ਕੀ ਪੰਜਾਂ ਦਾ ਪੁੰਜ ਰੂਪ ਅੰਮ੍ਰਿਤ ਮ੍ਰਯਾਦਾ ਕਰਨ ਸਮੇ ਹੀ ਗੁਰੂ ਹੈ 'ਅਥਵਾ' ਅੰਮ੍ਰਿਤ ਮ੍ਰਯਾਦਾ ਤੇ ਉਪ੍ਰੰਤ ਭੀ ? ਜੇ ਉਪ੍ਰੰਤ ਅੰਮ੍ਰਿਤ ਮ੍ਰਯਾਦਾਦੇ ਫੇਰ ਭੀ ਪੰਜਾਂਦਾ ਪੁੰਜ ਗੁਰੂ ਹੈ ਤਾਂ ਗੁਰੂਗ੍ਰੰਥ ਸਾਹਿਬਜੀ ਗੁਰੂ ਨਹੀਂ ਅਤੇ

ਜੋ ਬਾਦ ਅੰਮ੍ਰਿਤ ਮ੍ਰਿਯਾਦਾ ਦੇ ਪੰਜਾਂਦਾ ਪੁੰਜ ਗੁਰੂ ਨਹੀਂ ਰਹਿੰਦਾ ਤਾਂ ਮਿਰਗੀਦੇ ਬਿਮਾਰਾਂਦੇ ਮਾਫਕ ਗੁਰੂ ਪਨਾ ਹੋ ਗਿਆ ਕਦੇ ਤਾਂ ਦੌਰਾ ਗੁਰੂ ਪਨੇਦਾ ਆਨ ਪਿਆ ਅਤੇ ਕਦੇ ਹਟ ਗਿਆ ॥

**ਅਕਾਲੀ**—ਵੀਰ ਸੰਤ ਜੀ ! ਮੈਂ ਹੁਣੇ ਦਸਿਆ ਹੈ ਜੋ ਪੰਜਾਂ ਦੇ ਪੁੰਜ ਦਾ ਗੁਰੂ ਨਾਲ ਤਦਾਤਮ ਹੈ ਤਾਂ ਫਿਰ ਮਿਰਗੀ ਦਾ ਦੌਰਾ ਕੀਕੂੰ ਬਨਿਆ? ਦੌਰਾ ਤਾਂ ਤਦ ਬਨੇ ਜੇ ਕੋਈ ਉਹ ਪੰਜ ਵਖਰੇ ਹੋਵਨ ਇਹ ਤਾਂ ਹੋਏ ਹੀ ਗੁਰੂ ਦੀ ਵਿਅਕ੍ਰੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਦਾ ਆਤਮਾਂ। ਇਥੇ ਮੈਂ ਤੁਹਾਨੂੰ ਇਹ ਪੁਛਦਾ ਹਾਂ ਕਿ ਇਕ ਚੀਫ ਕੋਰਟ ਦਾ ਜਜ (ਜਿਸ ਨੂੰ ਅਦਾਲਤ ਦੀ ਕੁਰਸੀ -ਜਿਸਦਾ ਨਾਮ ਹੀ ਜਜ ਇਨਸਾਫਹੈ- ਮਿਲੀ ਹੈ ਤੇ ਉਸੇ ਕਰਕੇ ਉਸਨੂੰ ਜੱਜ

ਕਹੀਦਾ ਹੈ)ਜਦ ਘਰ ਆਵੇ ਤਾਂ ਉਸਨੂੰ ਜੱਜ ਕਹੋਗੇ ਯਾ ਕੁਝ ਹੋਰ? ਜੇ ਜੱਜ ਕਹੋ ਤਾਂ ਬਣਦਾ ਨਹੀਂ ਕਿਉਂਕਿ ਘਰ ਉਹ ਇਨਸਾਫ ਨਹੀਂ ਕਰਦਾ ਅਤੇ ਜੇ ਹੋਰ ਕੁਝ ਕਹੋ ਤਾਂ ਉਹ ਵਰਤਮਾਨ ਸਮੇਂ ਦੇ ਉਲਟਹੈ ਅਥਵਾ ਜਿਕੁਰ ਲ-ਕੜ ਦੇ ਵਿਚ ਦਾਹ ਸ਼ਕਤੀ ਹਰ ਵੇਲੇ ਹੈ ਪਰ ਸਮੇਂ ਨੂੰ ਪਾਕੇ ਪਰਗਟ ਹੁੰਦੀ ਹੈ ਇਸੇ ਤਰਾਂ ਪੰਜਾਂਦੇ ਵਿਚ ਗੁਰ ਸ਼ਕ-ਤੀ ਹਰ ਵੇਲੇ ਰਹਿੰਦੀਹੈ ਪਰ ਸਮੇਂ ਅ-ਨੁਸਾਰ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਨੂੰ ਪਾਕੇ ਪ੍ਰਗਟ ਹੁੰਦੀ ਹੈ ॥

ਟਹਿਲ ਹਰੀ–ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ ਪੰਜਾਂ ਦੇ ਪੁੰਜ "ਪੰਚ ਖਾਲਸਾ" ਨੂੰ ਗੁਰੂ ਮੰਨ ਭੀ ਲਿਆ ਜਾਵੇ ਤਾਂ "ਸਹਿਜ-

ਧਾਰੀ" ਸਿਖਾਂ ਦਾ ਗੁਰੂ ਕੌਣ ? ਜੇ ਕਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ ਤਾਂ ਪੰਜਾਂ ਦੇ ਪੁੰਜ ਬਿਨਾਂ ਗੁਰੂ ਕੇਸੇ ? ਅਤੇ ਜੇ ਕੋਈ ਹੋਰ ਕਹੋ ਤਾਂ ਭੀ ਠੀਕ ਨਹੀਂ ॥

**ਅਕਾਲੀ**-ਪਤਾ ਲਗਦਾ ਹੈ ਕਿ ਸੰਤ ਜੀ ਆਪ ਨੂੰ "ਸਹਿਜਧਾਰੀ ਸਿਖ" ਦੇ ਅਰਥਾਂ ਦਾ ਭੀ ਪਤਾ ਨਹੀਂ ? ਮੈਂ ਇਸਨੂੰ ਬਹੁਤ ਨ ਵਧਾਉਂਦਾ ਹੋਯਾ ਕੇਵਲ ਇਤਨਾ ਹੀ ਦਸਣਾ ਯੋਗ ਸਮਝਦਾ ਹਾਂ ਕਿ "ਜੋ ਭੀ ਪ੍ਰਾਣੀ (ਹਿੰਦੂ ਮੁਸਲਮਾਨ, ਚੂਹੜਾ, ਚਮਾਰ ਆਦਿ ਸਰਬ ਜਾਤੀ) ਗੁਰੂ ਨਾਨਕ ਨੂੰ ਅਪਨਾ ਗੁਰੂ ਮੰਨਦਾ ਹੈ ਅਥਵਾ ਉਨ੍ਹਾਂ ਦੀ ਬਾਣੀ ਪਰ ਭਰੋਸਾ ਰਖਦਾ ਹੈ ਸੋ "ਸਹਿਜ ਧਾਰੀ" ਸਿਖ ਹੈ" ਯਾਂਤੇ ਇਹ ਪਦ ਸਭ ਪ੍ਰਾਣੀਆਂ ਲਈ ਸਾਂਝਾ ਹੈ ਕੋਈ ਖਾਸ

ਹਿੰਦੂਆਂ ਵਾਸਤੇ ਨਹੀਂ !

ਅਗਰ ਵਿਸਤਾਰ ਨਾਲ ਦੇਖਣ ਦੀ ਲੋੜ ਹੈ ਤਾਂ 'ਸਿਖ ਤੇ ਸਿਖੀ' ਅਤੇ "ਸਿਖੀ ਮੰਡਲ ਪ੍ਰਵੇਸ਼" ਪੁਸਤਕਾਂ ਨੂੰ ਵਿਚਾਰਨ ਦੀ ਖੇਚਲ ਕਰੋ ! ਪ੍ਰੰਤੂ ਸਿਧਾਂਤ ਇਹ ਹੈ ਕਿ ਗੁਰੂ ਨਾਨਕ ਸਾਹਿਬ ਜੀ ਜਗਤ ਗੁਰੂ ਸਹਿਜਧਾਰੀ ਸਿਖਾਂ ਦੇ ਗੁਰੂ ਮੰਨੀਦੇ ਹਨ ਅਤੇ ਗੁਰੂ ਨਾਨਕ ਜੀ ਨੇ ਛੇਵੇਂ ਰੂਪ ਵਿਚ ਮੀਰੀ ਤੇ ਪੀਰੀ ਧਾਰੀ ਅਤੇ ਦਸਮੇਂ ਰੂਪ ਵਿਚ ਓਹੀ ਮੀਰੀ ਪੀਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ "ਪੰਚ ਖਾਲਸਾ" ਨੂੰ ਸੌਂਪੀ। ਯਾਂਤੇ ਸਹਿਜਧਾਰੀ ਸਿਖਾਂ ਦੇ ਗੁਰੂ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ "ਪੰਚ ਖਾਲਸਾ" ਹੀ ਹੋਏ ॥

ਟਹਿਲ ਹਰੀ–ਇਹ ਤਾਂ ਦੱਸੋ ਜੋ "ਗੁਰੂ ਨਾਨਕ ਦੇਵ ਜੀ ਦੇ ਸਿਖ ਹੋਣ ਦੀ ਵਡੀ ਖੂਬੀ ਕੀ ਹੈ?"

ਅਕਾਲੀ--ਕ੍ਰਿਪਾ ਕਰਕੇ ਸੰਤ ਜੀ ਆਪ ਹੀ ਦੱਸੋ ਜੋ ਆਪ ਕੀ ਖੂਬੀ ਮੰਨਦੇ ਹੋ ?

ਟਹਿਲ ਹਰੀ–"ਸਤਿਗੁਰ ਨਾਨਕ ਦੇਵ ਜੀ ਦੇ ਸਿਖ ਹੋਣ ਦੀ ਵਡੀ ਖੂਬੀ ਜੋ ਹੋਰ ਕਿਸੇ ਮਤ ਵਿਚ ਨਹੀਂ ਪਾਈ ਜਾਂਦੀ ਇਹੋ ਹੀ ਹੈ ਕਿ ਗੁਰੂ ਨਾਨਕ ਪ੍ਰਾਣੀ ਮਾਤ੍ਰ ਨੂੰ ਅਪਨੇ ਵਰਗਾ ( ਗੁਰੂ ) ਬਨਾ ਸਕਦਾ ਹੈ"। ਤੇ ਸਰਬ ਸਿਖ ਗੁਰੂ ਪਨੇ ਦੇ ਲਕਬ ਕੋ ਧਾਰ ਸਕਤੇ ਹੈਂ ॥

ਅਕਾਲੀ-ਪ੍ਰਿਯਵਰ ਜੀ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਨਾਨਕ ਪ੍ਰਾਣੀ ਮਾਤ੍ਰ ਨੂੰ ਆਪਣੇ ਵਰਗਾ ਬਨਾ ਲੈਂਦਾ ਤੇ ਹਰ ਇਕ ਸਿਖ ਗੁਰੂਪਣੇ ਦਾ ਲਕਬ ਧਾਰ ਸਕਦਾ ਹੈ, ਪਰ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀਦੇ ਹਜ਼ੂਰ ਪੰਜਾਂਦੇ ਵਿਚ ਰਲਕੇ ਉਸਤੋਂ ਬਾਹਰ ਤੁਹਾਡੇ ਵਾਂਗੂੰ ਘਰ ਬੈਠਾ ਗੁਰੂ ਨਹੀਂ ਹੋ ਸਕਦਾ ॥

ਖਾਲਸਾ ਪੰਥ ਵਿਚ ਖੂਬੀ ਹੀ ਏਹੀ ਹੈ ਕਿ ਹਰਇਕ ਪ੍ਰਾਣੀ ਅੰਮ੍ਰਿਤ ਛਕਕੇ (ਭਾਵੇਂ ਸਿਖੀ ਧਾਰਨਤੋਂ ਪਹਿਲੇ ਕਿਸੇ ਜਾਤ ਦਾ ਹੋਵੇ) ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਣ ਦਾ ਪੂਰਨ ਅਧਿ-ਕਾਰੀ ਹੈ। ਸੋ ਜਦ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਗਿਆ ਤਾਂ ਆਪੇ ਹੀ ਗੁਰੂਪਨੇ ਦੇ ਲਕਬ ਵਾਲਾ ਹੋ ਗਿਆ, ਕਿਉਂ ਕਿ ਉਸ ਸਮੇਂ ਪੰਜਾਂਦਾ ਪੁੰਜ ਗੁਰੂ ਰੂਪ ਹੈ ਸੋ ਮੇਰੀ ਭੀ ਇਸ ਨਾਲ ਸੰਮਤੀ ਹੈ ਪਰ ਇਕ ਇਕੱਲਾ ਕਦੇ ਭੀ ਗੁਰੂ ਨਹੀਂ ਕਹਾ ਸਕਦਾ ਤੇ ਨਾ ਹੀ ਹੋ

ਸਕਦਾ ਹੈ॥

ਸੰਤਜੀ! ਹੁਨ ਜਗਤ ਪਰ ਵਿੱਦਯਾ ਰੂਪੀ ਸੂਰਜ ਦਾ ਪ੍ਰਕਾਸ਼ ਹੋ ਗਿਆ ਹੈ ਸੋ ਹੁਨ "ਛਪੈ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ" ਯਾਂਤੇ ਆਪ ਗੁਰੂ ਬਨਣਦੇ ਵਹਿਮ ਨੂੰ ਛਡਦੇ ਹੋਏ ਨਿਰਸੰਸੇ ਹਿਰਦੇ ਦੇ ਭੀਤਰ ਧਾ-ਰਨ ਕਰ ਲਵੋ ਜੋ "ਦਸੋ ਸਤਿਗੁਰਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖਾਲਸਾ ਜੀ ਦੇ ਸੱਚੇ ਗੁਰੂ ਹਨ ਔਰ ਖਾਲਸਾ ਧਰਮ ਦੇ ਪ੍ਰਚਾਰ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜ ਪਿਆਰਿਆਂ ਦਾ ਪੁੰਜ "ਪੰਚ ਖਾਲਸਾ ਅਰਥਾਤ ਖਾਲਸਾ

ਪਾਰਲੀਮੈਂਟ" ਗੁਰੂ ਰੂਪ ਹੈ,"
ਜਿਨ੍ਹਾਂ ਪਾਸੋਂ ਗੁਰ ਮੰਤ੍ਰ (ਵਾਹਿਗੁਰੂ)
ਸੁਣਨਾ ਉਚਿਤਹੈ ਅਤੇ ਖਾਲਸਾ ਧਰਮ
ਦੇ ਪ੍ਰਚਾਰਕਾਂ, ਉਪਦੇਸ਼ਕਾਂ, ਗਿਆ-
ਨੀਆਂ, ਗ੍ਰੰਥੀਆਂ, ਗੁਰਦ੍ਵਾਰਿਆਂ ਤੇ
ਤਖਤ ਸਾਹਿਬਾਂ ਦੇ ਸੇਵਕਾਂ ( ਭਾਵ ਪੁ-
ਜਾਰੀ ਤੇ ਮਹੰਤਾਂ) ਅਰ ਅੰਮ੍ਰਿਤ
ਛਕਾਉਣ ਵਾਲਿਆਂ, ਬਿਹੰਗਮਾਂ,
ਨਿਹੰਗਾਂ ਸਿੰਘਾਂ ਆਦਿ ਵਿਚੋਂ ਹਰ ਕਿਸੇ
ਨੂੰ "ਭਾਵੇਂ ਕੋਈ ਭੀ ਹੋਵੇ ਉਨ੍ਹਾਂ ਦੀ
ਵਡੀ ਤੋਂ ਵਡੀ ਮਾਨ ਪ੍ਰਤਿਸ਼੍ਹਾ ਹੁੰਦਿਆਂ
ਭੀ" **ਭਾਈ ਸਾਹਿਬ ਤੇ ਜਥੇ-**
**ਦਾਰਸਾਹਿਬ ਸਿੰਘਸਾਹਿਬ**
ਕਹਿਣਾ ਚਾਹੀਏ, ਕਿਉਂਕਿ "ਸਿਖਾਂ,

ਪੁੱਤੀਂ ਭਾਈਆਂ, ਭਾਉ ਇਕੋ ਜੇਹਾ"
ਵਾਕ ਅਨੁਸਾਰ ਖਾਲਸਾ ਧਰਮ ਵਿਚ
ਦੂਜੇ ਮਤਾਂ ਨਾਲੋਂ ਇਹੀ ਵਿਸ਼ੇਸ਼ਤਾ ਹੈ॥

ਬੱਸ ਹੁਣ ਐ ! ਖਾਲਸਾ ਪੰਥੀ ਵੀਰੋ!
ਆਪ ਉਤੇ ਪੱਕਾ ਭਰੋਸਾ ਹੈ ਜੋ ਇਸ
ਉਪਰ ਲਿਖੀ ਚਰਚਾ ਦੇ ਭਾਵ ਨੂੰ
ਗ੍ਰਹਿਣ ਕਰਕੇ ਗੁਰੂਡੰਮ ਸ੍ਵੀਕਾਰਤਾ ਤੇ
ਪ੍ਰਚਾਰਤਾ ਦੇ ਟੋਕਰੇ ਦਾ ਭਾਰ ਸਦੀਵ
ਲਈ ਉਤਾਰਕੇ ਵੀਰ "ਟਹਿਲ ਹਰੀ"
ਜੀ ਨੂੰ (ਜੋ ਨਿਰੇ ਪੂਰੇ 'ਸੰਤ' ਹੀ ਹਨ)
ਨਿਹਾਲਕਰੋਗੇ। ਸਗੋਂ ਬਾਕੀਭਰਾਵਾਂਨੂੰ
ਜਿਨ੍ਹਾਂ ਦੇ ਮਗਜ਼ਾਂ ਵਿਚ ਗੁਰੂਡੰਮ ਦਾ
ਮੱਛਰ ਵੜ ਗਿਆ ਹੈ ਉਸ ਮੱਛਰ ਨੂੰ
ਇਸ ਪੁਸਤਕ ਦੀ ਵਿਚਾਰ ਰੂਪੀ ਹਵਾ
ਦ੍ਵਾਰਾ "ਭੂਰੂ" ਕਰਕੇ ਉਡਾ ਦੇਵੋਗੇ ॥

## ਦੋਹਰਾ

"ਪੰਚ ਖੰਡ" ਗੁਰਧਾਮ ਪਹਿ ਭਯੋ ਸੰਪੂ-
ਰਣ ਗ੍ਰੰਥ। ਜਾਮੈ ਸਿਖ ਦੁਹਿਤਾ ਪਠੈ
ਗਵਨੈ ਸਦਾ ਸੁ ਪੰਥ॥ ੧॥ 'ਢੋਲ ਪੋਲ'
ਯਹਿ ਗ੍ਰੰਥ ਕੋ ਜੋ ਪਢਿ ਹੈ ਰੁਚਿ ਸਾਥ।
ਗੁਰੂ ਭੰਮ ਖੰਡਨ ਕਰਹਿ ਰਵੈ ਸੁ ਗੁਰ-
ਮਤ †ਪਾਥ॥ ੨॥

ਸੰਬਤਿ ਵਿਸ਼ ਮੁਨਿ ਗ੍ਰਹਿ ਸਸੀ
ਸਾਵਨ ਮਾਸ ਪੁਨੀਤ। 'ਬੀਰ ਖੇਤ ਹਰਿ'
ਨਾਮ ਭਜ ਕਰਯੋ ਗ੍ਰੰਥ ਇਤਿ ਪ੍ਰੀਤ॥ ੩॥

—o—

---

† ਪਾਥ = ਪੰਥ

## ਵਿਗਯਾਪਨ

"ਖਾਲਸਾ ਰਹਿਤ ਪ੍ਰਕਾਸ਼"

"ਨੀਤਿ ਸਾਰ" ਚਾਣਿਕਯ ਰਿਸ਼ੀ

ਸੰਸਕ੍ਰਿਤ ਗ੍ਰੰਥ ਦਾ ਪੰਜਾਬੀ ਅਨੁਵਾਦ

"ਬੁਧਪ੍ਰਕਾਸ਼" ਸੂਕਤਾਵਲੀ ਨਾਮੇ ਪ੍ਰ

ਨੀਤੀ ਦਾ ਪੰਜਾਬੀ ਅਨੁਵਾਦ

"ਹਮ ਹਿੰਦੂ ਨਹੀਂ" ਕ੍ਰਿਤ ਸ੍ਰਦਾਰ ਕ

ਸਿੰਘ ਜੀ ਸਾਹਿਬ ਕਰਤਾ ਗੁਰਮਤ ਪ੍ਰਭਾ

ਗੁਰਮਤ ਸੁਧਾਕਰ ਆਦਿ

ਪੰਚ ਖਾਲਸਾ ਨਿਤ ਨੇਮ =

ਗੁਰ ਗਯਾਨ ਪ੍ਰਕਾਸ਼ । =

ਵਿਹਾਰ ਸੁਧਾਰ

ਲੇ: ਖਾ: ਕਿ:

**ਬਾਬੂ ਤੇਜਾ ਸਿੰਘ ਪਿਨਸ਼ਨ**

ਓਵਰਸੀਅਰ ਸੇਵਕ ਪੰਚ ਖਾਲਸਾ ਦੀਵ

ਮੁਕਾਮ ਪੰਚ ਖੰਡ ਡਾਕਖਾਨਾ ਭਸੌ

ਰਾਜ ਪ

